# PUNJAB VIDHAN SABHA

## *SPECIAL SESSION*

*Wednesday, the 21st October, 2020*

*The Vidhan Sabha met in the Punjab Vidhan Sabha Hall, Vidhan Bhavan, Sector 1, Chandigarh at 11.00 A.M. Mr. Speaker (Rana Kanwar Pal Singh) in the Chair.*

## MOTION UNDER RULE 16

**ਮਾਨਯੋਗ ਸਪੀਕਰ:** ਨਿਯਮ 16 ਅਧੀਨ ਪ੍ਰਸਤਾਵ। ਸ਼੍ਰੀ ਬ੍ਰਹਮ ਮਹਿੰਦਰਾ, ਸੰਸਦੀ ਮਾਮਲਿਆਂ ਬਾਰੇ ਮੰਤਰੀ ਪ੍ਰਸਤਾਵ ਪੇਸ਼ ਕਰਨ।

**ਸੰਸਦੀ ਮਾਮਲੇ ਮੰਤਰੀ (ਸ਼੍ਰੀ ਬ੍ਰਹਮ ਮਹਿੰਦਰਾ):** ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ –

ਕਿ ਵਿਧਾਨ ਸਭਾ ਅੱਜ ਦੇ ਇਸ ਦੇ ਉੱਠ ਜਾਣ ਤੇ ਅਣਮਿੱਥੇ ਸਮੇਂ ਲਈ ਸਥਗਿਤ ਹੋ ਜਾਵੇਗੀ ।

**ਮਾਨਯੋਗ ਸਪੀਕਰ:** ਪ੍ਰਸਤਾਵ ਕੀਤਾ –

ਕਿ ਵਿਧਾਨ ਸਭਾ ਅੱਜ ਦੇ ਇਸ ਦੇ ਉੱਠ ਜਾਣ ਤੇ ਅਣਮਿੱਥੇ ਸਮੇਂ ਲਈ ਸਥਗਿਤ ਹੋ ਜਾਵੇਗੀ ।

**ਮਾਨਯੋਗ ਸਪੀਕਰ:** ਪ੍ਰਸ਼ਨ ਹੈ –

ਕਿ ਵਿਧਾਨ ਸਭਾ ਅੱਜ ਦੇ ਇਸ ਦੇ ਉੱਠ ਜਾਣ ਤੇ ਅਣਮਿੱਥੇ ਸਮੇਂ ਲਈ ਸਥਗਿਤ ਹੋ ਜਾਵੇਗੀ ।

***ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।***

-------

## LEGISLATIVE BUSINESS

## THE PUNJAB BHONDEDAR, BUTEMAR, DOHLIDAR, INSAR MIADI, MUKARRARIDAR, MUNDHIMAR, PANAHI QADEEM, SAUNJIDAR OR TARADDADKAR (VESTING OF PROPRIETARY RIGHTS BILL, 2020

**ਮਾਨਯੋਗ ਸਪੀਕਰ**: ਦੀ ਪੰਜਾਬ ਭੌਂਦੇਦਾਰ, ਬੂਟੇਮਾਰ, ਦੋਹਲੀਦਾਰ, ਇੰਸਾਰ ਮਿਆਦੀ, ਮੁਕਰਰਾੜੀਦਾਰ, ਮੁੰਧੀਮਾਰ, ਪਨਾਹੀ, ਕਾਦੀਮ, ਸੌਂਜੀਦਾਰ ਜਾਂ ਤਰੱੜਧਕਾਰ (ਮਾਲਕਾਨਾ ਅਧਿਕਾਰ ਦੇਣਾ) ਬਿਲ, 2020, ਸਰਦਾਰ ਗੁਰਪ੍ਰੀਤ ਸਿੰਘ ਕਾਂਗੜ, ਮਾਲ ਮੰਤਰੀ ਬਿਲ ਪੇਸ਼ ਕਰਨ।

**ਮਾਲ ਮੰਤਰੀ (ਸਰਦਾਰ ਗੁਰਪ੍ਰੀਤ ਸਿੰਘ ਕਾਂਗੜ)**: ਸ਼੍ਰੀਮਾਨ ਜੀ, ਮੈਂ ਦੀ ਪੰਜਾਬ ਭੌਂਦੇਦਾਰ, ਬੂਟੇਮਾਰ, ਦੋਹਲੀਦਾਰ, ਇੰਸਾਰ ਮਿਆਦੀ, ਮੁਕਰਰਾੜੀਦਾਰ, ਮੁੰਧੀਮਾਰ, ਪਨਾਹੀ, ਕਾਦੀਮ, ਸੌਂਜੀਦਾਰ ਜਾਂ ਤਰੱੜਧਕਾਰ (ਮਾਲਕਾਨਾ ਅਧਿਕਾਰ ਦੇਣਾ) ਬਿਲ, 2020, ਪੇਸ਼ ਕਰਦਾ ਹਾਂ।

ਸ਼੍ਰੀਮਾਨ ਜੀ, ਮੈਂ ਇਹ ਵੀ ਪ੍ਰਸਤਾਵ ਕਰਦਾ ਹਾਂ –

ਕਿ ਦੀ ਪੰਜਾਬ ਭੌਂਦੇਦਾਰ, ਬੂਟੇਮਾਰ, ਦੋਹਲੀਦਾਰ, ਇੰਸਾਰ ਮਿਆਦੀ, ਮੁਕਰਰਾੜੀਦਾਰ, ਮੁੰਧੀਮਾਰ, ਪਨਾਹੀ, ਕਾਦੀਮ, ਸੌਂਜੀਦਾਰ ਜਾਂ ਤਰੱੜਧਕਾਰ (ਮਾਲਕਾਨਾ ਅਧਿਕਾਰ ਦੇਣਾ) ਬਿਲ, 2020, ਤੇ ਤੁਰੰਤ ਵਿਚਾਰ ਕੀਤਾ ਜਾਵੇ।

**ਮਾਨਯੋਗ ਸਪੀਕਰ** : ਪ੍ਰਸਤਾਵ ਕੀਤਾ –

ਕਿ ਦੀ ਪੰਜਾਬ ਭੌਂਦੇਦਾਰ, ਬੂਟੇਮਾਰ, ਦੋਹਲੀਦਾਰ, ਇੰਸਾਰ ਮਿਆਦੀ, ਮੁਕਰਰਾੜੀਦਾਰ, ਮੁੰਧੀਮਾਰ, ਪਨਾਹੀ, ਕਾਦੀਮ, ਸੌਂਜੀਦਾਰ ਜਾਂ ਤਰੱੜਧਕਾਰ (ਮਾਲਕਾਨਾ ਅਧਿਕਾਰ ਦੇਣਾ) ਬਿਲ, 2020, ਤੇ ਤੁਰੰਤ ਵਿਚਾਰ ਕੀਤਾ ਜਾਵੇ।

ਬਹਿਸ, ਜੇਕਰ ਕੋਈ ਹੋਵੇ?

**ਸਲਾਹਕਾਰ/ਮੁੱਖ ਮੰਤਰੀ (ਸਰਦਾਰ ਕੁਲਜੀਤ ਸਿੰਘ ਨਾਗਰਾ):** ਸਪੀਕਰ ਸਾਹਿਬ, ਬਹੁਤ-ਬਹੁਤ ਧੰਨਵਾਦ ਤੁਹਾਡਾ ਕਿ ਤੁਸੀਂ ਬੋਲਣ ਦਾ ਮੌਕਾ ਦਿੱਤਾ ਹੈ। ਮੈਂ ਸਭ ਤੋਂ ਪਹਿਲਾਂ ਸਤਿਕਾਰਯੋਗ ਮੁੱਖ ਮੰਤਰੀ ਸਾਹਿਬ, ਮੰਤਰੀ ਸਾਹਿਬ ਤੇ ਪੂਰੀ ਕੈਬਨਿਟ ਅਤੇ ਪੰਜਾਬ ਸਰਕਾਰ ਦਾ ਧੰਨਵਾਦ ਕਰਦਾ ਹਾਂ, ਜਿਨ੍ਹਾਂ ਨੇ ਇੱਕ ਬਹੁਤ ਹੀ ਪੁਰਾਣੀ ਮੰਗ ਪੂਰੀ ਕੀਤੀ ਹੈ। ਜਿਹੜੇ ਲੋਕ ਵਿਚਾਰੇ ਦਹਾਕਿਆਂ ਤੋਂ ਆਜ਼ਾਦੀ ਤੋਂ ਪਹਿਲਾਂ ਤੋਂ ਲੈ ਕੇ ਆਜ਼ਾਦੀ ਤੋਂ ਬਾਅਦ ਆਪਣੀ ਇਸ ਭੂਮੀ ਤੇ ਬੈਠੇ ਸੀ ਅਤੇ ਆਪਣੀ ਰੋਜ਼ੀ-ਰੋਟੀ ਕਮਾ ਕੇ ਆਪਣੇ ਪਰਿਵਾਰਾਂ ਦਾ ਪੇਟ ਪਾਲਦੇ ਸੀ। ਉਨ੍ਹਾਂ ਦੀ ਬਹੁਤ ਪੁਰਾਣੀ ਮੰਗ ਪੂਰੀ ਕੀਤੀ ਹੈ। ਮੈਂ ਇਸ ਲਈ ਪਹਿਲਾਂ ਤਾਂ ਪੰਜਾਬ ਦੇ ਲੋਕਾਂ ਵੱਲੋਂ ਔਰ ਉਨ੍ਹਾਂ ਦੇ ਚੁਣੇ ਹੋਏ ਨੁਮਾਇੰਦੇ ਦੇ ਰੂਪ ਵਿੱਚ ਮੁੱਖ ਮੰਤਰੀ ਸਾਹਿਬ, ਪੂਰੀ ਕੈਬਨਿਟ ਅਤੇ ਪੰਜਾਬ ਸਰਕਾਰ ਦਾ ਧੰਨਵਾਦ ਕਰਦਾ ਹਾਂ। ਦੂਸਰਾ ਮੁੱਖ ਮੰਤਰੀ ਸਾਹਿਬ ਨੂੰ ਮੇਰੀ ਸਪੀਕਰ ਸਾਹਿਬ ਤੁਹਾਡੇ ਦੁਆਰਾ ਬੇਨਤੀ ਹੈ ਕਿ ਸਾਡੇ ਆਜ਼ਾਦੀ ਤੋਂ ਬਾਅਦ ਇੱਕ ਬਾਜ਼ੀਗਾਰ ਭਾਈਚਾਰਾ ਜਿਹੜਾ ਕਿ ਕਾਫੀ ਥਾਵਾਂ ਦੇ ਉੱਤੇ ਪਟਿਆਲਾ ਜ਼ਿਲ੍ਹਾ, ਫਤਿਹਗੜ੍ਹ ਸਾਹਿਬ ਅਤੇ ਹੋਰ ਕਾਫੀ ਜ਼ਿਲ੍ਹਿਆਂ ਵਿੱਚ ਹਨ, ਉਨ੍ਹਾਂ ਨੂੰ ਘਰ ਬਣਾਉਣ ਵਾਸਤੇ ਆਜ਼ਾਦੀ ਤੋਂ ਬਾਅਦ ਇੱਕ ਉਨ੍ਹਾਂ ਦੀਆਂ ਛੋਟੀਆਂ-ਛੋਟੀਆਂ ਬਸਤੀਆਂ

ਬਣੀਆਂ ਹੋਈਆਂ ਸਨ, ਜਿੱਥੇ ਉਨ੍ਹਾਂ ਨੇ ਆਪਣੇ ਘਰ ਪਾਏ ਹਨ। ਉਨ੍ਹਾਂ ਨੇ ਘਰ ਤਾਂ ਪਾ ਲਏ ਪਰ ਉਨ੍ਹਾਂ ਦੀ ਤੀਜੀ ਪੀੜ੍ਹੀ ਆ ਗਈ, ਮੈਂ ਚਾਹੁੰਦਾ ਹਾਂ ਕਿ ਉਨ੍ਹਾਂ ਨੂੰ ਉਨ੍ਹਾਂ ਦਾ ਮਾਲਕਾਨਾ ਹੱਕ ਦੇਣਾ ਵੀ ਇਸ ਵਿੱਚ ਸ਼ਾਮਿਲ ਕਰ ਲਿਆ ਜਾਵੇ ਤਾਂ ਬਹੁਤ ਮਿਹਰਬਾਨੀ ਹੋਵੇਗੀ ਤੇ ਇਹ ਬਹੁਤ ਵੱਡੀ ਮੰਗ ਹੈ, ਜੇ ਇਸ ਵਿੱਚ ਬਾਜ਼ੀਗਰ ਭਾਈਚਾਰੇ ਨੂੰ ਵੀ ਵਿੱਚ ਦਰਜ ਕਰ ਲਿਆ ਜਾਵੇ।

**ਸਿਹਤ ਅਤੇ ਪਰਿਵਾਰ ਭਲਾਈ ਮੰਤਰੀ (ਸਰਦਾਰ ਬਲਬੀਰ ਸਿੰਘ ਸਿੱਧੂ):** ਸਪੀਕਰ ਸਾਹਿਬ, ਮੇਰੇ ਸਾਥੀ ਨਾਗਰਾ ਸਾਹਿਬ ਨੇ ਬਹੁਤ ਅੱਛੀ ਗੱਲ ਕੀਤੀ ਹੈ ਤੇ ਮੈਂ ਸੀ.ਐਮ. ਸਾਹਿਬ, ਮੰਤਰੀ ਸਾਹਿਬ ਅਤੇ ਆਪਣੀ ਸਰਕਾਰ ਦਾ ਧੰਨਵਾਦ ਵੀ ਕਰਦਾ ਹਾਂ। ਇੱਕ ਹੋਰ ਬਰਾਦਰੀ ਹੈ, ਜਿਹੜੀ ਕਿ ਮਹਾਰਾਣਾ ਪ੍ਰਤਾਪ ਦੀ ਬਰਾਦਰੀ ਹੈ, ਉਹ ਗੱਡੀਆਂ ਵਿੱਚ ਘੁੰਮਦੇ ਹਨ। ਉਨ੍ਹਾਂ ਨੇ ਬਹੁਤ ਸਾਰਿਆਂ ਨੇ ਆਪਣੇ ਪੰਜਾਬ ਦੇ ਵਿੱਚ ਅਤੇ ਮੇਰੇ ਹਲਕੇ ਵਿੱਚ ਵੀ ਕੁਝ 60-70 ਘਰ ਪੰਚਾਇਤੀ ਜਗ੍ਹਾ ਤੇ ਬੈਠੇ ਹੋਏ ਹਨ।

ਮੇਰੇ ਹਲਕੇ ਵਿੱਚ ਪੰਚਾਇਤੀ ਜਗ੍ਹਾ ਤੇ ਅਜਿਹੇ 60-70 ਘਰ ਬੈਠੇ ਹਨ ਜੇ ਉਨ੍ਹਾਂ ਨੂੰ ਵੀ ਅਸੀਂ ਸ਼ਾਮਿਲ ਕਰ ਲਈਏ ਅਤੇ ਬਾਜੀਗਰ ਸ਼੍ਰੇਣੀ ਨੂੰ ਵੀ ਸ਼ਾਮਿਲ ਕਰ ਲਈਏ ਤਾਂ ਇਸ ਨਾਲ ਉਨ੍ਹਾਂ ਲੋਕਾਂ ਨੂੰ ਰਿਲੀਫ ਮਿਲ ਜਾਵੇਗੀ।ਉਹ ਪੱਕੇ ਤੌਰ ਤੇ ਪੰਜਾਬ ਵਿੱਚ ਵਸੇ ਹੋਏ ਹਨ।

**ਮਾਨਯੋਗ ਸਪੀਕਰ:** ਤੁਸੀਂ ਤਾਂ ਮੰਤਰੀ ਹੋ। ਤੁਸੀਂ ਇਹ ਗੱਲ ਕੈਬਨਿਟ ਵਿੱਚ ਕਰਨੀ ਸੀ।

**ਸਿਹਤ ਮੰਤਰੀ (ਸਰਦਾਰ ਬਲਬੀਰ ਸਿੰਘ ਸਿੱਧੂ):** ਮੈਂ ਉਦੋਂ ਬੀਮਾਰ ਸੀ। ਮੈਂ ਕੈਬਨਿਟ ਮੀਟਿੰਗ ਵਿੱਚ ਨਹੀਂ ਆਇਆ ਸੀ।

**ਮਾਨਯੋਗ ਸਪੀਕਰ:** ਚਲੋ, ਠੀਕ ਹੈ। ਹਾਂ ਜੀ, ਲੀਡਰ ਆਫ ਦਿ ਆਪੋਜ਼ੀਸ਼ਨ।

**ਸਰਦਾਰ ਹਰਪਾਲ ਸਿੰਘ ਚੀਮਾ:** ਸਪੀਕਰ ਸਾਹਿਬ ਕੀ ਸਰਕਾਰ ਇਹ ਗੱਲ ਦੱਸੇਗੀ ਕਿ ਜਿਹੜਾ ਇਹ ਮਾਲਕਾਨਾ ਹੱਕ ਦੇਣਾ ਹੈ ਇਸ ਵਿੱਚ ਰਜਿਸਟ੍ਰੇਸ਼ਨ ਫੀਸ ਜਾਂ ਫਿਰ ਕੋਈ ਹੋਰ ਕੀਮਤ ਸਰਕਾਰ ਨੇ ਤੈਅ ਕੀਤੀ ਹੈ ਜਾਂ ਨਹੀਂ ਕੀਤੀ? ਕਿਉਂਕਿ ਲੋਕ ਲੰਮੇ ਅਰਸੇ ਤੋਂ ਇਸ ਜਗ੍ਹਾ ਤੇ ਬੈਠੇ ਹਨ। ਮੈਂ ਸਮਝਦਾ ਹਾਂ ਕਿ ਇਨ੍ਹਾਂ ਦੀ ਕੋਈ ਰਜਿਸਟ੍ਰੇਸ਼ਨ ਫੀਸ ਨਹੀਂ ਹੋਣੀ ਚਾਹੀਦੀ ਜਾਂ ਫਿਰ ਕੋਈ ਹੋਰ ਰਿਜ਼ਰਵ ਪਰਾਈਸ ਨਹੀਂ ਹੋਣੀ ਚਾਹੀਦੀ। ਬਗੈਰ ਕਿਸੇ ਕੀਮਤ ਤੋਂ, ਬਗੈਰ ਕਿਸੇ ਰਜਿਸਟ੍ਰੇਸ਼ਨ ਫੀਸ ਤੋਂ ਇਹ ਹੋਣਾ ਚਾਹੀਦਾ ਹੈ। ਦੂਜੇ ਪਾਸੇ ਜਿਸ ਤਰ੍ਹਾਂ ਨਾਗਰਾ ਸਾਹਿਬ ਨੇ ਕਿਹਾ ਹੈ ਕਿ ਜਿਹੜੀ ਬਾਜੀਗਰ ਕਮਿਊਨਿਟੀ ਹੈ ਅਤੇ ਜਿਹੜੀਆਂ ਹੋਰ Tribes ਹਨ, ਉਹਨਾਂ ਨੂੰ ਵੀ ਉਸ ਦੇ ਵਿੱਚ ਦਰਜ ਕੀਤਾ ਜਾਵੇ ਤਾਂ ਕਿ ਜਿਹੜੀਆਂ ਪੰਜਾਬ ਦੀਆਂ ਹੋਰ ਕਾਸਟਾਂ ਹਨ, ਜਿਹੜੀਆਂ ਲੰਬੇ ਅਰਸੇ ਤੋਂ ਬੈਠੀਆਂ ਹਨ ਉਨ੍ਹਾਂ ਨੂੰ ਵੀ ਮਾਲਕਾਨਾ ਹੱਕ ਮਿਲ ਸਕੇ।

**ਮਾਨਯੋਗ ਸਪੀਕਰ:** ਪੁੱਛ ਲੈਂਦੇ ਹਾਂ ਜੀ। ਇੱਕ ਮਿੰਟ ਜੀ, ਇੱਕ ਮਿੰਟ, ਸਾਰੇ ਵਾਰੋ ਵਾਰੀ ਬੋਲ ਲੈਣਾ। ਹਾਂ ਜੀ, ਹਰਦਿਆਲ ਸਿੰਘ ਕੰਬੋਜ ਜੀ।

**ਸਰਦਾਰ ਹਰਦਿਆਲ ਸਿੰਘ ਕੰਬੋਜ:** ਸਪੀਕਰ ਸਾਹਿਬ, ਤੁਹਾਡਾ ਬਹੁਤ ਬਹੁਤ ਧੰਨਵਾਦ ਜੀ। ਪਹਿਲਾਂ ਤਾਂ ਮਾਨਯੋਗ ਮੁੱਖ ਮੰਤਰੀ ਸਾਹਿਬ ਦਾ ਬਹੁਤ ਬਹੁਤ ਧੰਨਵਾਦ ਕਿ ਉਨ੍ਹਾਂ ਨੇ ਸ਼ਡਿਊਲ ਕਾਸਟ ਦੇ ਲੋਕਾਂ ਨੂੰ ਉਨ੍ਹਾਂ ਦੇ ਅਧਿਕਾਰ ਦੇਣ ਦਾ ਫੈਸਲਾ ਕੀਤਾ ਹੈ ਪਰ ਜਿੱਥੇ ਤੱਕ ਨਾਗਰਾ ਸਾਹਿਬ ਜੀ ਬੋਲ ਕੇ ਗਏ ਹਨ ਕਿ ਬਾਜੀਗਰ ਭਾਈਚਾਰੇ ਦਾ ਬਹੁਤ ਜ਼ਰੂਰੀ ਹੈ। 70 ਸਾਲ ਤੋਂ ਵੱਧ ਦੇਸ਼ ਦੀ ਆਜ਼ਾਦੀ ਨੂੰ ਹੋ ਗਏ ਹਨ। ਜਿੱਥੇ ਵੀ ਇਹ ਲੋਕ ਬੈਠੇ ਹਨ ਨਾ ਤਾਂ ਕੋਈ ਲੋਨ ਲੈ ਸਕਦੇ ਹਨ। ਕਬਜ਼ਾ ਇਨ੍ਹਾਂ ਕੋਲ ਹੈ। ਨਾ ਇਨ੍ਹਾਂ ਨੂੰ ਬਿਜਲੀ ਦੇ ਬਿਲ ਮਿਲਦੇ ਹਨ। ਥਾਂ-ਥਾਂ ਤੇ ਧੱਕੇ ਖਾਣੇ ਪੈਂਦੇ ਹਨ। ਉਨ੍ਹਾਂ ਦੀ ਬਹੁਤ ਜ਼ਿਆਦਾ ਮਾੜੀ ਹਾਲਤ ਹੈ। ਜੇਕਰ ਅੱਜ ਆਪਾਂ ਇਨ੍ਹਾਂ ਸ਼ਡਿਊਲ ਕਾਸਟਸ ਲੋਕਾਂ ਨੂੰ ਰਾਈਟਸ ਦੇਣ ਲੱਗੇ ਹਾਂ ਤਾਂ ਬਾਜੀਗਰ ਭਾਈਚਾਰੇ ਨੂੰ ਵੀ ਇਸ ਵਿੱਚ ਸ਼ਾਮਿਲ ਕਰਕੇ ਉਨ੍ਹਾਂ ਨੂੰ ਵੀ ਮਾਲਕਾਨਾ ਹੱਕ ਮਿਲਣੇ ਚਾਹੀਦੇ ਹਨ। ਇਹ ਮੇਰੀ ਤੁਹਾਡੇ ਸਾਹਮਣੇ ਬੇਨਤੀ ਹੈ।

**ਮਾਨਯੋਗ ਸਪੀਕਰ:** ਸਰਦਾਰ ਸਾਧੂ ਸਿੰਘ ਜੀ।

**ਜੰਗਲਾਤ, ਸਮਾਜਿਕ ਨਿਆਂ, ਅਧਿਕਾਰਤਾ ਅਤੇ ਘੱਟ ਗਿਣਤੀ, ਛਪਾਈ ਤੇ ਲਿਖਣ ਸਮੱਗਰੀ ਮੰਤਰੀ (ਸਰਦਾਰ ਸਾਧੂ ਸਿੰਘ):** ਸਪੀਕਰ ਸਾਹਿਬ, ਮੈਂ ਮਾਨਯੋਗ ਮੁੱਖ ਮੰਤਰੀ ਜੀ ਦਾ ਧੰਨਵਾਦੀ ਹਾਂ ਜਿਨ੍ਹਾਂ ਨੇ ਆਪਣੀ ਕੈਬਨਿਟ ਦੇ ਵਿੱਚ ਗਰੀਬ ਲੋਕਾਂ ਲਈ, ਜਿਹੜੇ ਦੇਸ਼ ਦੀ ਆਜ਼ਾਦੀ ਤੋਂ ਬਾਅਦ ਇਸ ਤਰ੍ਹਾਂ ਮਹਿਸੂਸ ਕਰਦੇ ਹਨ ਕਿ ਸਾਡੇ ਥੱਲੇ ਜ਼ਮੀਨ ਨਹੀਂ ਹੈ। ਅਸੀਂ ਪਤਾ ਨਹੀਂ ਕਿਸ ਜ਼ਮੀਨ ਤੇ ਬੈਠੇ ਹਾਂ ਲੇਕਿਨ ਸਮੇ-ਸਮੇਂ ਤੇ ਵੋਟਾਂ ਤਾਂ ਪਵਾਈਆਂ ਜਾਂਦੀਆਂ ਹਨ। ਉਨ੍ਹਾਂ ਦੇ ਵੋਟ ਵੀ ਹਨ। ਪਰ ਜਦੋਂ ਪਾਕਿਸਤਾਨ ਤੋਂ ਉਜੜ ਕੇ ਆਏ ਲੋਕ, ਕਬੀਲਿਆਂ ਦੇ ਲੋਕਾਂ ਨੂੰ ਜਿੱਥੇ-ਜਿੱਥੇ ਜਗ੍ਹਾ ਲੱਭੀ ਉਹ ਬੈਠ ਗਏ। ਪਰ ਕਈ ਥਾਵਾਂ ਤੇ ਐਸੀਆਂ ਸਰਕਾਰੀ ਥਾਵਾਂ ਹਨ, ਜਿਵੇਂ ਪੰਚਾਇਤਾਂ ਦੀਆਂ ਜਗ੍ਹਾ ਤੇ ਬੈਠੇ ਹਨ। ਉੱਥੇ ਤਾਂ ਪੰਜਾਬ ਸਰਕਾਰ ਦਾ, ਮਹਾਰਾਜਾ ਕੈਪਟਨ ਅਮਰਿੰਦਰ ਸਿੰਘ ਜੀ ਦੀ ਸਰਕਾਰ ਨੇ 2004 ਵਿੱਚ ਫੈਸਲਾ ਕੀਤਾ ਸੀ ਕਿ ਪੰਚਾਇਤਾਂ ਦੀਆਂ ਜ਼ਮੀਨਾਂ ਪੰਚਾਇਤ ਮਤਾ ਪਾ ਕੇ BDO ਰਾਹੀਂ, SDM ਦੇ ਰਾਹੀਂ, ADC ਤੋਂ ਪ੍ਰਵਾਨਗੀ ਲੈ ਕੇ ਖਸਰਾ ਨੰ:, ਪਲਾਟ ਨੰ: ਦੇ ਕੇ ਉਨ੍ਹਾਂ ਦੇ ਨਾਮ ਹੋ ਜਾਂਦਾ ਸੀ ਅਤੇ ਸਰਟੀਫਿਕੇਟ ਮਿਲ ਜਾਂਦੇ ਸੀ। ਉਹ ਫਿਰ ਨਾ ਮਾਲਕਾਨਾ ਨਹੀਂ ਰਹੇ। ਲੇਕਿਨ ਮੈਂ ਮੁੱਖ ਮੰਤਰੀ ਜੀ ਦੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ ਕਿ ਇੱਕ ਪਿੰਡ ਅਵਲੋਵਾਲ ਉਨ੍ਹਾਂ ਦੇ ਹਲਕੇ ਵਿੱਚ ਹੈ, ਜਿਹੜੀ ਉੱਥੇ ਜ਼ਮੀਨ ਹੈ ਜਿਸ ਤੇ 70 ਸਾਲ ਤੋਂ ਸ਼ਿਕਲੀਗੜ੍ਹ, ਬਾਜੀਗਰ ਭਾਈਚਾਰਾ ਤਕਰੀਬਨ 1000 ਘਰ ਹਨ। ਉਹ ਜ਼ਮੀਨ ਫਾਰੈਸਟ ਦੀ ਹੈ। ਉਹ ਪੰਜਾਬ ਸਰਕਾਰ ਸਿੱਧੇ ਤੌਰ ਤੇ ਨਹੀਂ ਦੇ ਸਕਦੀ। ਮੈਂ ਸਮਝਦਾ ਹਾਂ ਕਿ ਪੰਜਾਬ ਸਰਕਾਰ ਸਿੱਧੇ ਤੌਰ ਤੇ ਮੁੱਖ ਮੰਤਰੀ ਜੀ ਔਰ ਪੂਰੀ ਕੈਬਨਿਟ ਧਿਆਨ ਵਿੱਚ ਲਿਆ ਕੇ ਸੈਂਟਰ ਦੀ ਸਰਕਾਰ ਨਾਲ ਜੋ National

Green Tribunal ਹੈ, ਉਸ ਨਾਲ ਗੱਲ ਕਰਕੇ ਇਸ ਦੀ ਕੀਮਤ ਦੇ ਕੇ ਉਸ ਦੇ ਵੱਟੇ ਹੋਰ ਜ਼ਮੀਨ ਦੇ ਕੇ ਉਨ੍ਹਾਂ ਨੂੰ ਉਨ੍ਹਾਂ ਦੇ ਮਾਲਕਾਨਾ ਹੱਕ ਦਿੱਤੇ ਜਾ ਸਕਣ। ਇਸੇ ਤਰ੍ਹਾਂ ਇੱਕ ਲੁਧਿਆਣੇ ਕੋਲ ਮੁੱਲਾਂਪੁਰ ਦਾਖ਼ਾ ਵਿੱਚ ਉਹ ਰੇਲਵੇ ਸਟੇਸ਼ਨ ਦੇ ਨਾਲ ਬੈਠੇ ਹਨ।

**ਮਾਨਯੋਗ ਸਪੀਕਰ:** ਵਜ਼ੀਰ ਸਾਹਿਬ, ਤੁਸੀਂ ਤਾਂ ਇਹ ਗੱਲ ਕੈਬਨਿਟ ਵਿੱਚ ਕਰ ਸਕਦੇ ਸੀ।

**ਮੰਤਰੀ:** ਮੈਂ ਤਾਂ ਇੱਥੇ ਵੀ ਦੁੱਖ ਦੱਸਣੇ ਹਨ।

**ਮਾਨਯੋਗ ਸਪੀਕਰ:** ਨਹੀਂ, ਨਹੀਂ ਦੁੱਖ ਨਹੀਂ। ਤੁਸੀਂ ਤਾਂ ਕਰਨ ਵਾਲੇ ਹੋ। ਤੁਸੀਂ ਤਾਂ ਕਰਨ ਵਾਲੇ ਹੋ। ਤੁਸੀਂ ਤਾਂ ਕਰਨਾ ਹੈ। ਜਿਹੜਾ ਕਰਨਾ ਹੈ ਕਰੋ।

**ਸਮਾਜਿਕ ਨਿਆਂ, ਅਧਿਕਾਰਤਾ ਅਤੇ ਘੱਟ ਗਿਣਤੀ ਮੰਤਰੀ : ਜਾਰੀ...** ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਸਰਕਾਰ ਕੋਲੋਂ ਪੈਸੇ ਲੈ ਕੇ ਕਿਵੇਂ ਮਰਜ਼ੀ ਕਰਕੇ ਇਨ੍ਹਾਂ ਦੇ ਹੱਕ ਇਨ੍ਹਾਂ ਲੋਕਾਂ ਨੂੰ ਦਿਵਾਏ ਜਾਣ। ਮੈਂ ਧੰਨਵਾਦੀ ਹਾਂ ਕਿ ਜਿਹੜਾ ਇਹ ਮਤਾ ਲੈ ਕੇ ਆਏ ਹਨ। ਇਹ ਉਨ੍ਹਾਂ ਗਰੀਬ ਲੋਕਾਂ ਲਈ ਲੈ ਆਉਂਦਾ ਹੈ ਜਿਨ੍ਹਾਂ ਕੋਲ ਜ਼ਮੀਨ ਦੇ ਮਾਲਕਾਨਾ ਹੱਕ ਨਹੀਂ ਹਨ। ਮੈਂ ਅਖੀਰ ਵਿੱਚ ਫੇਰ ਧੰਨਵਾਦ ਕਰਨਾ ਚਾਹੁੰਦਾ ਹਾਂ।

**ਮਾਨਯੋਗ ਸਪੀਕਰ :** ਹਾਂ ਜੀ, ਟੀਨੂ ਜੀ। (ਵਿਘਨ)

**ਸ਼੍ਰੀ ਪਵਨ ਕੁਮਾਰ ਟੀਨੂ (ਆਦਮਪੁਰ, ਐਸ.ਸੀ.) :** ਧੰਨਵਾਦ ਸਪੀਕਰ ਸਾਹਿਬ, ਸ਼ਡਿਊਲ ਕਾਸਟ, ਬਾਜ਼ੀਗਰ ਜਾਂ ਸਾਂਸੀ ਅਤੇ ਹੋਰ ਜਿਹੜੀਆਂ ਟਰਾਈਬਜ਼ ਹਨ, ਉਨ੍ਹਾਂ ਨੂੰ ਜ਼ਮੀਨ ਦੇ ਮਾਲਕਾਨਾ ਹੱਕ ਦੇਣ ਦੀ ਗੱਲ ਅੱਜ ਇਸ ਹਾਊਸ ਦੇ ਅੰਦਰ ਚੱਲ ਰਹੀ ਹੈ। ਮੇਰਾ ਖਿਆਲ ਹੈ ਕਿ 2008 ਦੇ ਵਿੱਚ ਇੱਕ ਇਹੋ ਜਿਹਾ ਰੈਜ਼ੋਲਿਊਸ਼ਨ ਅਤੇ ਇੱਕ ਕਾਨੂੰਨ ਬਣਿਆ ਸੀ। ਮੈਂ ਹੁਣ ਭਲਾਈ ਮੰਤਰੀ ਜੀ ਨੂੰ ਸੁਣ ਰਿਹਾ ਸੀ। ਇਹ ਬੜੇ ਮਗਰਮੱਛ ਦੇ ਹੰਝੂ ਵਹਾ ਰਹੇ ਸੀ।ਇਹ ਕਹਿ ਰਹੇ ਹਨ ਕਿ ਇਸ ਭਾਈਚਾਰੇ ਦੇ ਲੋਕ ਬੜੇ ਗਰੀਬ ਹਨ। ਸਪੀਕਰ ਸਾਹਿਬ, ਮੈਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਅਤੇ ਸਰਕਾਰ ਨੂੰ, ਮੁੱਖ ਮੰਤਰੀ ਜੀ ਵੀ ਬੈਠੇ ਹਨ। ਜਿਹੜਾ 64 ਕਰੋੜ ਰੁਪਿਆ ਸ਼ਡਿਊਲਡ ਕਾਸਟ ਬੱਚਿਆਂ ਦਾ ਆਇਆ ਸੀ। ਮੇਰੇ ਕੋਲ ਆਹ ਰਿਪੋਰਟ ਹੈ।(ਹੱਥ ਵਿੱਚ ਕਾਗਜ਼ ਦਿਖਾਉਂਦੇ ਹੋਏ) ਐਡੀਸ਼ਨਲ ਚੀਫ ਸੈਕਟਰੀ ਦੀ ਹੈ। ਇਹ ਭਲਾਈ ਮੰਤਰੀ ਜੀ ਨੇ ਹੜੱਪ ਕਰ ਲਿਆ ਹੈ। (ਵਿਘਨ..ਸ਼ੋਰ)

(ਇਸ ਸਮੇਂ ਆਮ ਆਦਮੀ ਪਾਰਟੀ ਅਤੇ ਸ਼੍ਰੋਮਣੀ ਅਕਾਲੀ ਦਲ ਦੇ ਕਈ ਮੈਂਬਰ ਆਪਣੀਆਂ ਸੀਟਾਂ ਤੇ ਖੜ੍ਹੇ ਬਿਨਾਂ ਆਗਿਆ ਬੋਲ ਰਹੇ ਸਨ।)

**ਮਾਨਯੋਗ ਸਪੀਕਰ :** ਇਹ ਸੈਪਰਟ ਇਸ਼ੂ ਹੈ, ਇਹ ਸੈਪਰਟ ਇਸ਼ੂ ਹੈ। ਤੁਸੀਂ ਇਸ ਬਿਲ ਤੇ ਗੱਲ ਕਰੋ। ਇਸ ਦਾ ਇਸ ਬਿਲ ਨਾਲ ਕੋਈ ਤਾਅਲੁੱਕ ਨਹੀਂ ਹੈ। ਇਸ ਦਾ ਕੋਈ ਤਾਅਲੁੱਕ ਨਹੀਂ ਹੈ। (

ਵਿਘਨ...ਸ਼ੋਰ) ਚੀਮਾ ਜੀ, ਚੀਮਾ ਜੀ। ਤੁਸੀਂ ਪਹਿਲਾਂ ਬੋਲ ਲਏ ਹੋ। ਮੈਂ ਤੁਹਾਡੀ ਗੱਲ ਦਾ ਜਵਾਬ ਲੈਣਾ ਹੈ। ਤੁਸੀਂ ਦੂਜੀ ਵਾਰ ਫੇਰ ਉੱਠ ਖੜ੍ਹੇ ਹੋ, ਇੱਕੋ ਇਸ਼ੂ ਤੇ। (ਵਿਘਨ..ਸ਼ੋਰ)

**ਸਰਦਾਰ ਹਰਪਾਲ ਸਿੰਘ ਚੀਮਾ** : ਜਿਹੜੀ ਗੱਲ ਟੀਨੂ ਜੀ ਕਹਿ ਰਹੇ ਹਨ, ਇਹ ਬਿਲਕੁਲ ਸੱਚ ਹੈ ਕਿ ਪੰਜਾਬ ਦੇ ਦਲਿਤ ਲੋਕਾਂ ਦਾ, ਪੰਜਾਬ ਦੇ ਗਰੀਬ ਲੋਕਾਂ ਦਾ 64 ਕਰੋੜ ਰੁਪਿਆ ਖਾ ਗਏ ਹਨ।

**ਮਾਨਯੋਗ ਸਪੀਕਰ :** ਇਹ ਮਸਲਾ ਪਿਛਲੇ ਸੈਸ਼ਨ ਵਿੱਚ ਡਿਸਕਸ ਹੋ ਚੁੱਕਿਆ ਹੈ। ਇਹ ਮਸਲਾ ਪਿਛਲੇ ਸੈਸ਼ਨ ਵਿੱਚ ਡਿਸਕਸ ਹੋ ਚੁੱਕਿਆ ਹੈ। (ਵਿਘਨ...ਸ਼ੋਰ) ਇਹ ਡਿਸਕਸ ਹੋ ਚੁੱਕਿਆ ਹੈ। (ਵਿਘਨ .....ਸ਼ੋਰ) ਬੈਠੋ, ਬੈਠੋ।

(ਇਸ ਸਮੇਂ ਆਮ ਆਦਮੀ ਪਾਰਟੀ ਦੇ ਸਦਨ ਵਿੱਚ ਹਾਜ਼ਰ ਸਮੂਹ ਮੈਂਬਰ ਅਤੇ ਸ਼੍ਰੋਮਣੀ ਅਕਾਲੀ ਦਲ ਦੇ ਸਦਨ ਵਿੱਚ ਹਾਜ਼ਰ ਸਮੂਹ ਮੈਂਬਰ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਚੇਅਰ ਦੀ ਆਗਿਆ ਤੋਂ ਬਿਨਾਂ ਬੋਲ ਰਹੇ ਸਨ, ਮਾਈਕ ਬੰਦ ਹੋਣ ਕਾਰਨ ਸਾਫ ਸੁਣਾਈ ਨਹੀਂ ਦੇ ਰਿਹਾ ਸੀ।)

(ਇਸ ਸਮੇਂ ਸ਼੍ਰੋਮਣੀ ਅਕਾਲੀ ਦਲ ਦੇ ਸਮੂਹ ਮੈਂਬਰ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ** ** ਨਾਅਰੇ ਲਗਾ ਰਹੇ ਸਨ ਜੋ ਕਿ ਚੇਅਰ ਦੀ ਆਗਿਆ ਅਨੁਸਾਰ ਰਿਕਾਰਡ ਨਹੀਂ ਕੀਤੇ ਗਏ।)

**ਮਾਨਯੋਗ ਸਪੀਕਰ :** ਜੇ ਕਿਸੇ ਨੇ ਬਿਲ ਤੇ ਬੋਲਣਾ ਹੈ ਤਾਂ ਗੱਲ ਕਰੋ। ਇਹ ਇਸ਼ੂ ਅੱਜ ਰੇਜ਼ ਨਹੀਂ ਹੋ ਸਕਦਾ। ਇਹ ਇਸ਼ੂ ਰੇਜ਼ ਨਹੀਂ ਹੋ ਸਕਦਾ। ਇਹ ਦੇਖੋ ਇਹ ਪਹਿਲਾਂ ਇਸ਼ੂ ਰੇਜ਼ ਹੋ ਚੁੱਕਿਆ ਹੈ।(ਹੱਥ ਵਿੱਚ ਕਾਗਜ਼ ਦਿਖਾਉਂਦੇ ਹੋਏ।) ਕਿਸੇ ਨੇ ਬਿਲ ਤੇ ਬੋਲਣਾ ਹੈ? ਹਾਂ ਜੀ ਰੌੜੀ ਜੀ, ਰੌੜੀ ਜੀ।(ਵਿਘਨ...ਸ਼ੋਰ)

(ਇਸ ਸਮੇਂ ਸ਼੍ਰੋਮਣੀ ਅਕਾਲੀ ਦਲ ਦੇ ਸਮੂਹ ਮੈਂਬਰ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ** ** ਨਾਅਰੇ ਲਗਾ ਰਹੇ ਸਨ ਜੋ ਕਿ ਚੇਅਰ ਦੀ ਆਗਿਆ ਅਨੁਸਾਰ ਰਿਕਾਰਡ ਨਹੀਂ ਕੀਤੇ ਗਏ।)

**ਸਰਦਾਰ ਜੈ ਕ੍ਰਿਸ਼ਨ ਸਿੰਘ ਰੌੜੀ (ਗੜ੍ਹਸ਼ੰਕਰ) :** ਸਪੀਕਰ ਸਾਹਿਬ, ਬਹੁਤ ਧੰਨਵਾਦ। ਸਰ, ਮੇਰੀ ਬੇਨਤੀ ਇਹ ਹੈ ਕਿ ਪੰਜਾਬ ਦੇ ਵਿੱਚ ਜਿਹੜੀਆਂ ਬੈਕਵਰਡ ਕਲਾਸਿਜ਼ ਹਨ ਅਤੇ ਗੁੱਜਰ ਭਾਈਚਾਰਾ ਹੈ, ਉਹ ਵੱਡੀ ਗਿਣਤੀ ਵਿੱਚ ਸ਼ਿਵਾਲਿਕ ਦੀਆਂ ਪਹਾੜੀਆਂ ਦੇ ਨਾਲ ਵਸਿਆ ਹੋਇਆ ਹੈ। ਹਿਮਾਚਲ ਪ੍ਰਦੇਸ਼ ਵੱਲੋਂ ਉਨ੍ਹਾਂ ਨੂੰ ਸ਼ਡਿਊਲਡ ਟ੍ਰਾਈਬ ਉਨ੍ਹਾਂ ਨੂੰ ਅਨਾਊਂਸ ਕੀਤਾ ਹੋਇਆ ਹੈ ਪਰ ਪੰਜਾਬ ਵੱਲੋਂ ਹਾਲੇ ਤੱਕ .....

**ਮਾਨਯੋਗ ਸਪੀਕਰ :** ਜੋ ਕੁਝ ਵੀ ਚੇਅਰ ਦੀ ਆਗਿਆ ਤੋਂ ਬਿਨਾਂ ਕਿਹਾ ਗਿਆ ਹੈ, ਉਹ ਰਿਕਾਰਡ ਨਾ ਕੀਤਾ ਜਾਵੇ।

**ਸਰਦਾਰ ਜੈ ਕ੍ਰਿਸ਼ਨ ਸਿੰਘ ਰੌੜੀ :** ਸਾਡੇ ਗੁੱਜਰ ਭਾਈਚਾਰੇ ਦੇ ਜਿੰਨੇ ਵੀ ਲੋਕ ਹਨ ਉਹ ਮੋਹਾਲੀ ਤੋਂ ਲੈ ਕੇ ਕੰਢੀ ਦੀ ਜਿੰਨੀ ਵੀ ਬੈਲਟ ਹੈ।ਉੱਥੇ ਪਸ਼ੂ-ਪਾਲਣ ਦਾ ਕੰਮ ਕਰਦੇ ਸੀ। ਉਹ ਪਹਾੜੀਆਂ ਦੀਆਂ ਜੜ੍ਹਾਂ ਦੇ ਵਿੱਚ ਵਸੇ ਹੋਏ ਹਨ। ਉਨ੍ਹਾਂ ਨੂੰ ਜ਼ਮੀਨਾਂ ਦਾ ਹਾਲੇ ਤੱਕ ਮਾਲਕਾਨਾ ਹੱਕ ਨਹੀਂ ਦਿੱਤਾ ਗਿਆ। ਮੇਰੀ ਬੇਨਤੀ ਹੈ ਕਿ ਗੁੱਜਰ ਭਾਈਚਾਰੇ ਦੇ ਲੋਕ ਜਿੱਥੇ ਵੀ ਚਾਹੇ ਉਹ ਸ਼ਿਵਾਲਿਕ ਦੀਆਂ ਪਹਾੜੀਆਂ ਹੋਣ ਚਾਹੇ ਪੰਜਾਬ ਦੇ ਹੋਰ ਕਿਸੇ ਕੋਨੇ ਵਿੱਚ ਹੋਣ, ਉਹ ਜਿੱਥੇ ਵੀ ਵਸੇ ਹੋਏ ਹਨ, ਉਨ੍ਹਾਂ ਦਾ ਪੁਰਾਣਾ ਕਬਜ਼ਾ ਹੈ, ਉਸ ਦਾ ਉਨ੍ਹਾਂ ਨੂੰ ਮਾਲਕਾਨਾ ਹੱਕ ਦਿੱਤਾ ਜਾਵੇ। ਧੰਨਵਾਦ ਜੀ।

**ਮਾਨਯੋਗ ਸਪੀਕਰ :** ਸਰਦਾਰ ਕੁਲਦੀਪ ਸਿੰਘ ਵੈਦ। (ਵਿਘਨ...ਸ਼ੋਰ)

(ਇਸ ਸਮੇਂ ਸ਼੍ਰੋਮਣੀ ਅਕਾਲ ਦਲ ਦੇ ਸਮੂਹ ਮੈਂਬਰ ਹੱਥਾਂ ਵਿੱਚ ਪੈਂਫਲੇਟ ਲਹਿਰਾਉਂਦੇ ਹੋਏ ਵੈੱਲ ਆਫ ਦਿ ਹਾਊਸ ਵਿੱਚ ਆ ਗਏ ਅਤੇ ** ** ਨਾਅਰੇ ਲਗਾ ਰਹੇ ਸਨ ਜੋ ਕਿ ਚੇਅਰ ਦੀ ਆਗਿਆ ਅਨੁਸਾਰ ਰਿਕਾਰਡ ਨਹੀਂ ਕੀਤੇ ਗਏ।)

**ਮਾਨਯੋਗ ਸਪੀਕਰ:** ਪ੍ਰਸ਼ਨ ਹੈ-

ਕਿ ਦੀ ਪੰਜਾਬ ਭੌਂਦੇਦਾਰ, ਬੂਟੇਮਾਰ, ਦੋਹਲੀਦਾਰ, ਇੰਸਾਰ ਮਿਆਦੀ, ਮੁਕਰਰਾੜੀਦਾਰ, ਮੁੰਧੀਮਾਰ, ਪਨਾਹੀ ਕਾਦੀਮ, ਸੌਂਜੀਦਾਰ ਜਾਂ ਤਰੱੜਧਕਾਰ (ਮਾਲਕਾਨਾ ਅਧਿਕਾਰ ਦੇਣਾ) ਬਿਲ, 2020 ਉਤੇ ਤੁਰੰਤ ਵਿਚਾਰ ਕੀਤਾ ਜਾਵੇ।

*ਪ੍ਰਸਤਾਵ ਪ੍ਰਵਾਨ ਹੋਇਆ ।*

(ਇਸ ਸਮੇਂ ਸ਼੍ਰੋਮਣੀ ਅਕਾਲੀ ਦਲ ਦੇ ਸਦਨ ਵਿਚ ਹਾਜ਼ਰ ਸਮੂਹ ਮੈਂਬਰ ਸਮਾਜਿਕ ਨਿਆਂ, ਅਧਿਕਾਰਤਾ ਅਤੇ ਘੱਟ ਗਿਣਤੀ ਮੰਤਰੀ ਵਿਰੁੱਧ ਪੋਸਟ ਮੈਟ੍ਰਿਕ ਸਕਾਲਰਸ਼ਿਪ ਵਿੱਚ ਹੋਏ ਘਪਲਿਆਂ ਸਬੰਧੀ ਆਪਣੇ ਹੱਥਾਂ ਵਿੱਚ ਪੈਂਫਲਿਟ ਲਹਿਰਾਉਂਦੇ ਹੋਏ ** ਨਾਅਰੇ ਲਗਾ ਰਹੇ ਸਨ ਜੋ ਕਿ ਚੇਅਰ ਦੀ ਆਗਿਆ ਅਨੁਸਾਰ ਰਿਕਾਰਡ ਨਹੀਂ ਕੀਤੇ ਗਏ। )

**ਮਾਨਯੋਗ ਸਪੀਕਰ :** ਨਾਅਰੇ ਰਿਕਾਰਡ ਨਾ ਕੀਤੇ ਜਾਣ।

**ਮਾਨਯੋਗ ਸਪੀਕਰ:** ਹੁਣ ਸਦਨ ਬਿਲ ਤੇ ਕਲਾਜ਼-ਵਾਰ ਵਿਚਾਰ ਕਰੇਗਾ।

**ਕਲਾਜ਼ 1 ਦੀ ਸਬ-ਕਲਾਜ਼ 2 ਅਤੇ 3**

**ਮਾਨਯੋਗ ਸਪੀਕਰ:** ਪ੍ਰਸ਼ਨ ਹੈ -

ਕਿ ਕਲਾਜ਼ 1 ਦੀ ਸਬ-ਕਲਾਜ਼ 2 ਅਤੇ 3 ਬਿਲ ਦਾ ਹਿੱਸਾ ਹਨ।

**ਪ੍ਰਸਤਾਵ ਪ੍ਰਵਾਨ ਹੋਇਆ।**

**ਕਲਾਜ਼ਾਂ 2 ਤੋਂ 12**

**ਮਾਨਯੋਗ ਸਪੀਕਰ:** ਕਿਉਂਜੋ ਕਲਾਜ਼ਾਂ 2 ਤੋਂ 12 ਤੱਕ ਕੋਈ ਸੋਧਨਾ ਨਹੀਂ ਹੈ ਜੇਕਰ ਸਦਨ ਦੀ ਸਹਿਮਤੀ ਹੋਵੇ ਤਾਂ ਇਹ ਕਲਾਜ਼ਾਂ ਇਕੱਠੀਆਂ ਹੀ ਸਦਨ ਦੀ ਵੋਟਿੰਗ ਲਈ ਰੱਖ ਦਿੱਤੀਆਂ ਜਾਣ?

(**ਅਵਾਜ਼ਾਂ:** ਹਾਂ ਜੀ, ਹਾਂ ਜੀ।)

**ਮਾਨਯੋਗ ਸਪੀਕਰ:** ਪ੍ਰਸ਼ਨ ਹੈ -

ਕਿ ਕਲਾਜ਼ਾਂ 2 ਤੋਂ 12 ਤੱਕ ਬਿਲ ਦਾ ਹਿੱਸਾ ਹਨ।

***ਪ੍ਰਸਤਾਵ ਪ੍ਰਵਾਨ ਹੋਇਆ।***

**ਕਲਾਜ਼ 1 ਦੀ ਸਬ-ਕਲਾਜ਼ (1)**

**ਮਾਨਯੋਗ ਸਪੀਕਰ:** ਪ੍ਰਸ਼ਨ ਹੈ -

ਕਿ ਕਲਾਜ਼ 1 ਦੀ ਸਬ-ਕਲਾਜ਼ (1) ਬਿਲ ਦਾ ਹਿੱਸਾ ਹੈ।

***ਪ੍ਰਸਤਾਵ ਪ੍ਰਵਾਨ ਹੋਇਆ।***

(ਇਸ ਸਮੇਂ ਸ਼੍ਰੋਮਣੀ ਅਕਾਲੀ ਦਲ ਦੇ ਸਦਨ ਵਿਚ ਹਾਜ਼ਰ ਸਮੂਹ ਮੈਂਬਰ ਸਮਾਜਿਕ ਨਿਆਂ, ਅਧਿਕਾਰਤਾ ਅਤੇ ਘੱਟ ਗਿਣਤੀ ਮੰਤਰੀ ਵਿਰੁੱਧ ਪੋਸਟ ਮੈਟ੍ਰਿਕ ਸਕਾਲਰਸ਼ਿਪ ਵਿੱਚ ਹੋਏ ਘਪਲਿਆਂ ਸਬੰਧੀ ਆਪਣੇ ਹੱਥਾਂ ਵਿੱਚ ਪੈਂਫਲਿਟ ਲਹਿਰਾਉਂਦੇ ਹੋਏ ** ਨਾਅਰੇ ਲਗਾ ਰਹੇ ਸਨ ਜੋ ਕਿ ਚੇਅਰ ਦੀ ਆਗਿਆ ਅਨੁਸਾਰ ਰਿਕਾਰਡ ਨਹੀਂ ਕੀਤੇ ਗਏ। )

**ਸਿਰਲੇਖ**

**ਮਾਨਯੋਗ ਸਪੀਕਰ:** ਪ੍ਰਸ਼ਨ ਹੈ-

ਕਿ ਸਿਰਲੇਖ ਬਿਲ ਦਾ ਸਿਰਲੇਖ ਬਣੇ।

*ਪ੍ਰਸਤਾਵ ਪ੍ਰਵਾਨ ਹੋਇਆ।*

**ਮਾਨਯੋਗ ਸਪੀਕਰ :** ਮੰਤਰੀ ਜੀ, ਬਿਲ ਪਾਸ ਕਰਨ ਲਈ ਪ੍ਰਸਤਾਵ ਪੇਸ਼ ਕਰਨ।

**ਮਾਲ, ਪੁਨਰਵਾਸ ਅਤੇ ਕੁਦਰਤੀ ਆਫਤਾਂ ਪ੍ਰਬੰਧਨ ਮੰਤਰੀ (ਸਰਦਾਰ ਗੁਰਪ੍ਰੀਤ ਸਿੰਘ ਕਾਂਗੜ):** ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ -

> ਕਿ ਦੀ ਪੰਜਾਬ ਭੌਂਦੇਦਾਰ, ਬੂਟੇਮਾਰ, ਦੋਹਲੀਦਾਰ, ਇੰਸਾਰ ਮਿਆਦੀ, ਮੁਕਰਰਾੜੀਦਾਰ, ਮੁੰਧੀਮਾਰ, ਪਨਾਹੀ ਕਾਦੀਮ, ਸੌਂਜੀਦਾਰ ਜਾਂ ਤਰੱੜਧਕਾਰ (ਮਾਲਕਾਨਾ ਅਧਿਕਾਰ ਦੇਣਾ) ਬਿਲ, 2020 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ:** ਪ੍ਰਸਤਾਵ ਕੀਤਾ-

> ਕਿ ਦੀ ਪੰਜਾਬ ਭੌਂਦੇਦਾਰ, ਬੂਟੇਮਾਰ, ਦੋਹਲੀਦਾਰ, ਇੰਸਾਰ ਮਿਆਦੀ, ਮੁਕਰਰਾੜੀਦਾਰ, ਮੁੰਧੀਮਾਰ, ਪਨਾਹੀ ਕਾਦੀਮ, ਸੌਂਜੀਦਾਰ ਜਾਂ ਤਰੱੜਧਕਾਰ (ਮਾਲਕਾਨਾ ਅਧਿਕਾਰ ਦੇਣਾ) ਬਿਲ, 2020 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ:** ਪ੍ਰਸ਼ਨ ਹੈ-

> ਕਿ ਦੀ ਪੰਜਾਬ ਭੌਂਦੇਦਾਰ, ਬੂਟੇਮਾਰ, ਦੋਹਲੀਦਾਰ, ਇੰਸਾਰ ਮਿਆਦੀ, ਮੁਕਰਰਾੜੀਦਾਰ, ਮੁੰਧੀਮਾਰ, ਪਨਾਹੀ ਕਾਦੀਮ, ਸੌਂਜੀਦਾਰ ਜਾਂ ਤਰੱੜਧਕਾਰ (ਮਾਲਕਾਨਾ ਅਧਿਕਾਰ ਦੇਣਾ) ਬਿਲ, 2020 ਪਾਸ ਕੀਤਾ ਜਾਵੇ।

*ਪ੍ਰਸਤਾਵ ਪ੍ਰਵਾਨ ਹੋਇਆ।*

-----

(ਇਸ ਸਮੇਂ ਸ਼੍ਰੋਮਣੀ ਅਕਾਲੀ ਦਲ ਦੇ ਸਦਨ ਵਿਚ ਹਾਜ਼ਰ ਸਮੂਹ ਮੈਂਬਰ ਸਮਾਜਿਕ ਨਿਆਂ, ਅਧਿਕਾਰਤਾ ਅਤੇ ਘੱਟ ਗਿਣਤੀ ਮੰਤਰੀ ਵਿਰੁੱਧ ਪੋਸਟ ਮੈਟ੍ਰਿਕ ਸਕਾਲਰਸ਼ਿਪ ਵਿੱਚ ਹੋਏ ਘਪਲਿਆਂ ਸਬੰਧੀ ਆਪਣੇ ਹੱਥਾਂ ਵਿੱਚ ਪੈਂਫਲਿਟ ਲਹਿਰਾਉਂਦੇ ਹੋਏ ** ਨਾਅਰੇ ਲਗਾ ਰਹੇ ਸਨ ਜੋ ਕਿ ਚੇਅਰ ਦੀ ਆਗਿਆ ਅਨੁਸਾਰ ਰਿਕਾਰਡ ਨਹੀਂ ਕੀਤੇ ਗਏ। )

**Walk out**

(ਸ਼੍ਰੋਮਣੀ ਅਕਾਲੀ ਦਲ ਦੇ ਸਦਨ ਵਿਚ ਹਾਜ਼ਰ ਸਮੂਹ ਮੈਂਬਰ ਸਮਾਜਿਕ ਨਿਆਂ, ਅਧਿਕਾਰਤਾ ਅਤੇ ਘੱਟ ਗਿਣਤੀ ਮੰਤਰੀ ਵਿਰੁੱਧ ਪੋਸਟ ਮੈਟ੍ਰਿਕ ਸਕਾਲਰਸ਼ਿਪ ਵਿੱਚ ਹੋਏ ਘਪਲਿਆਂ ਦੇ ਦੋਸ਼ ਲਗਾਉਂਦੇ ** ਨਾਅਰੇ ਲਗਾਉਂਦੇ ਹੋਏ ਸਦਨ ਵਿਚੋਂ ਵਾਕ ਆਊਟ ਕਰ ਗਏ।)

-----

**THE PUNJAB STATE VIGILANCE COMMISSION BILL, 2020**

**ਮਾਨਯੋਗ ਸਪੀਕਰ:** ਦਿ ਪੰਜਾਬ ਰਾਜ ਚੌਕਸੀ ਕਮਿਸ਼ਨ ਬਿਲ, 2020 ਮਾਨਯੋਗ ਮੁੱਖ ਮੰਤਰੀ ਬਿਲ ਪੇਸ਼ ਕਰਨ।

**CHIEF MINISTER (CAPTAIN AMARINDER SINGH): Sir,** I introduce The Punjab State Vigillance Commission Bill, 2020

Sir, I also beg to move that the Punjab State Vigilance Commission Bill, 2020 be taken into consideration at once.

**ਮਾਨਯੋਗ ਸਪੀਕਰ:** ਪ੍ਰਸਤਾਵ ਕੀਤਾ -

ਕਿ ਪੰਜਾਬ ਰਾਜ ਚੌਕਸੀ ਕਮਿਸ਼ਨ ਬਿਲ, 2020 ਤੇ ਤੁਰੰਤ ਵਿਚਾਰ ਕੀਤਾ ਜਾਵੇ।

**ਮਾਨਯੋਗ ਸਪੀਕਰ:** ਪ੍ਰਸ਼ਨ ਹੈ-

ਕਿ ਪੰਜਾਬ ਰਾਜ ਚੌਕਸੀ ਕਮਿਸ਼ਨ ਬਿਲ, 2020 ਤੇ ਤੁਰੰਤ ਵਿਚਾਰ ਕੀਤਾ ਜਾਵੇ।

**ਪ੍ਰਸਤਾਵ ਪ੍ਰਵਾਨ ਹੋਇਆ।**

**ਮਾਨਯੋਗ ਸਪੀਕਰ:** ਹੁਣ ਸਦਨ ਬਿਲ ਤੇ ਕਲਾਜ਼-ਵਾਰ ਵਿਚਾਰ ਕਰੇਗਾ।

**ਕਲਾਜ਼ 1 ਦੀ ਸਬ ਕਲਾਜ਼ 2 ਤੇ 3**

**ਮਾਨਯੋਗ ਸਪੀਕਰ:** ਪ੍ਰਸ਼ਨ ਹੈ -

ਕਿ ਕਲਾਜ਼ 1 ਦੀ ਸਬ ਕਲਾਜ਼ 2 ਅਤੇ 3 ਬਿਲ ਦਾ ਹਿੱਸਾ ਹਨ।

***ਪ੍ਰਸਤਾਵ ਪ੍ਰਵਾਨ ਹੋਇਆ।***

**ਸਰਦਾਰ ਹਰਪਾਲ ਸਿੰਘ ਚੀਮਾ :** **

** Expunged as ordered by the Chair.

**ਕਲਾਜ਼ 2 ਤੋਂ 24**

**ਮਾਨਯੋਗ ਸਪੀਕਰ :** ਕਿਉਂਜੋ ਕਲਾਜ਼ਾਂ 2 ਤੋਂ 24 ਤੱਕ ਕੋਈ ਸੋਧਨਾ ਨਹੀਂ ਹੈ, ਜੇਕਰ ਸਦਨ ਦੀ ਸਹਿਮਤੀ ਹੋਵੇ ਤਾਂ ਇਹ ਕਲਾਜ਼ਾਂ ਇਕੱਠੀਆਂ ਹੀ ਸਦਨ ਦੀ ਵੋਟਿੰਗ ਲਈ ਰੱਖ ਦਿੱਤੀਆਂ ਜਾਣ?

**(ਅਵਾਜ਼ਾਂ:** ਹਾਂ ਜੀ, ਹਾਂ ਜੀ।)

(ਇਸ ਸਮੇਂ ਆਮ ਆਦਮੀ ਪਾਰਟੀ ਦੇ ਬਹੁਤ ਸਾਰੇ ਮੈਂਬਰ ਆਪਣੀਆਂ ਆਪਣੀਆਂ ਸੀਟਾਂ ਉਤੇ ਖੜ੍ਹੇ ਹੋ ਕੇ ਬਿਨਾਂ ਆਗਿਆ ਤੋਂ ਬੋਲ ਰਹੇ ਹਨ ਅਤੇ ਸਦਨ ਵਿਚ ਕਾਫੀ ਸ਼ੋਰ ਸੀ।)

**ਮਾਨਯੋਗ ਸਪੀਕਰ:** ਹਾਂ ਜੀ, ਚੀਮਾ ਸਾਹਿਬ।

**ਸਰਦਾਰ ਹਰਪਾਲ ਸਿੰਘ ਚੀਮਾ :** **

**ਮਾਨਯੋਗ ਸਪੀਕਰ:** ਬੈਠ ਜਾਉ। ਬੈਠੋ, ਮੈਂ ਨਹੀਂ ਦਿੰਦਾ। ਬੈਠ ਜਾਉ ਫਿਰ, ਬੈਠ ਜਾਉ, ਮੈਂ ਨਹੀਂ ਦਿੰਦਾ। ਚਲੋ ।(ਵਿਘਨ)(ਸ਼ੋਰ)

(ਇਸ ਸਮੇਂ ਆਮ ਆਦਮੀ ਪਾਰਟੀ ਦੇ ਹਾਜ਼ਰ ਮੈਂਬਰ ਅਤੇ ਰੂਲਿੰਗ ਪਾਰਟੀ ਦੇ ਕਈ ਮੈਂਬਰ ਆਪਣੀਆਂ ਆਪਣੀਆਂ ਆਪਣੀਆਂ ਸੀਟਾਂ ਉਤੇ ਖੜ੍ਹੇ ਹੋ ਕੇ ਉਚੀ ਉਚੀ ਬੋਲ ਰਹੇ ਹਨ ਅਤੇ ਸਦਨ ਵਿਚ ਬਹੁਤ ਸ਼ੋਰ ਸੀ।)

**ਮਾਨਯੋਗ ਸਪੀਕਰ:** ਪ੍ਰਸ਼ਨ ਹੈ-

ਕਿ ਕਲਾਜ਼ਾਂ 2 ਤੋਂ 24 ਤੱਕ ਬਿਲ ਦਾ ਹਿੱਸਾ ਹਨ।(ਵਿਘਨ)(ਸ਼ੋਰ)

***ਪ੍ਰਸਤਾਵ ਪ੍ਰਵਾਨ ਹੋਇਆ।***

** Expunged as ordered by the Chair.

(ਇਸ ਸਮੇਂ ਆਮ ਆਦਮੀ ਪਾਰਟੀ ਦੇ ਸਦਨ ਵਿੱਚ ਹਾਜ਼ਰ ਸਮੂਹ ਮੈਂਬਰ ਆਪਣੀਆਂ ਸੀਟਾਂ ਅੱਗੇ ਖੜ੍ਹੇ ਹੋ ਕੇ ਮਾਨਯੋਗ ਸਪੀਕਰ ਸਾਹਿਬ ਨਾਲ ਬਹਿਸ ਰਹੇ ਸਨ। ਸਦਨ ਵਿੱਚ ਬਹੁਤ ਸ਼ੋਰ ਸੀ।)

**ਮਾਨਯੋਗ ਸਪੀਕਰ** : ਇੱਦਾਂ ਨਹੀਂ ਚੱਲਣਾ। ਇਹ ਭਾਸ਼ਾ ਨਹੀਂ ਚੱਲਣੀ।(...ਵਿਘਨ, ਸ਼ੋਰ) ਇਹ ਭਾਸ਼ਾ ਨਹੀਂ ਚੱਲਣੀ ਜਿਹੜੀ ਭਾਸ਼ਾ ਤੁਸੀਂ ਬੋਲ ਰਹੇ ਹੋ।(....ਵਿਘਨ, ਸ਼ੋਰ) ਇਹ ਭਾਸ਼ਾ ਨਹੀਂ ਚੱਲੇਗੀ। ਨਹੀਂ ਚੱਲੇਗੀ ਇਹ ਭਾਸ਼ਾ। ਮੈਂ ਬਿਲਕੁਲ ਇਜ਼ਾਜਤ ਨਹੀਂ ਦਿੰਦਾ। ਮੈਂ ਐਸੀ ਭਾਸ਼ਾ ਵਾਸਤੇ ਬਿਲਕੁਲ ਇਜ਼ਾਜਤ ਨਹੀਂ ਦਿੰਦਾ। (...ਵਿਘਨ, ਸ਼ੋਰ) ਮੈਂ ਐਸੀ ਭਾਸ਼ਾ ਵਾਸਤੇ ਬਿਲਕੁਲ ਇਜ਼ਾਜਤ ਨਹੀਂ ਦਿੰਦਾ। (...ਵਿਘਨ, ਸ਼ੋਰ) ਬਿਲਕੁਲ ਇਜ਼ਾਜਤ ਨਹੀਂ ਦਿੰਦਾ। (...ਵਿਘਨ, ਸ਼ੋਰ) ਮੈਂ ਐਸੀ ਭਾਸ਼ਾ ਵਾਸਤੇ ਬਿਲਕੁਲ ਇਜ਼ਾਜਤ ਨਹੀਂ ਦਿੰਦਾ। (...ਵਿਘਨ, ਸ਼ੋਰ) ਮੈਂ ਬਿਲੁਕਲ ਇਜ਼ਾਜਤ ਨਹੀਂ ਦਿੰਦਾ ਐਸੀ ਭਾਸ਼ਾ ਵਾਸਤੇ। ਬਿਲਕੁਲ ਇਜ਼ਾਜਤ ਨਹੀਂ ਦਿੰਦਾ, ਨਹੀਂ ਦਿੰਦਾ।

**ਕਲਾਜ਼ 1 ਦੀ ਸਬ ਕਲਾਜ਼ (1)**

**ਮਾਨਯੋਗ ਸਪੀਕਰ** : ਪ੍ਰਸ਼ਨ ਹੈ –

ਕਿ ਕਲਾਜ਼ 1 ਦੀ ਸਬ ਕਲਾਜ਼ (1) ਬਿਲ ਦਾ ਹਿੱਸਾ ਹੈ।

***ਪ੍ਰਸਤਾਵ ਪ੍ਰਵਾਨ ਹੋਇਆ।***

(ਇਸ ਸਮੇਂ ਸਲਾਹਕਾਰ/ਮੁੱਖ ਮੰਤਰੀ ਸਰਦਾਰ ਕੁਲਜੀਤ ਸਿੰਘ ਨਾਗਰਾ ਵੈੱਲ ਆਫ ਦਿ ਹਾਊਸ ਵਿੱਚ ਆ ਕੇ ਮਾਨਯੋਗ ਸਪੀਕਰ ਸਾਹਿਬ ਨੂੰ ਕਹਿ ਰਹੇ ਸਨ ਕਿ ਆਮ ਆਦਮੀ ਪਾਰਟੀ ਆਪਣੇ ਵਤੀਰੇ ਲਈ ਸਪੀਕਰ ਸਾਹਿਬ ਤੋਂ ਮਾਫੀ ਮੰਗੇ। ਆਮ ਆਦਮੀ ਪਾਰਟੀ ਦੇ ਸਦਨ ਵਿੱਚ ਹਾਜ਼ਰ ਸਮੂਹ ਮੈਂਬਰ ਆਪਣੀਆਂ ਮੂਹਰਲੀਆਂ ਸੀਟਾਂ ਅੱਗੇ ਖੜ੍ਹੇ ਹੋ ਕੇ ਮਾਨਯੋਗ ਸਪੀਕਰ ਸਾਹਿਬ ਨਾਲ ਬਹਿਸ ਰਹੇ ਸਨ। ਸਦਨ ਵਿੱਚ ਬਹੁਤ ਸ਼ੋਰ ਸੀ।)

**ਸਿਰਲੇਖ**

**ਮਾਨਯੋਗ ਸਪੀਕਰ** : ਪ੍ਰਸ਼ਨ ਹੈ –

ਕਿ ਸਿਰਲੇਖ ਬਿਲ ਦਾ ਸਿਰਲੇਖ ਬਣੇ।

***ਪ੍ਰਸਤਾਵ ਪ੍ਰਵਾਨ ਹੋਇਆ।***

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਸਰਦਾਰ ਕੁਲਬੀਰ ਸਿੰਘ ਜ਼ੀਰਾ, ਸਰਦਾਰ ਪਰਮਿੰਦਰ ਸਿੰਘ ਪਿੰਕੀ, ਸਰਦਾਰ ਕੁਲਦੀਪ ਸਿੰਘ ਵੈਦ ਬੁਲਾਰਾ ਅਤੇ ਸਲਾਹਕਾਰ/ਮੁੱਖ ਮੰਤਰੀ ਸਰਦਾਰ ਕੁਲਜੀਤ ਸਿੰਘ ਨਾਗਰਾ ਵੈੱਲ ਆਫ ਦਿ ਹਾਊਸ ਵਿੱਚ ਆ ਕੇ ਆਮ ਆਦਮੀ ਪਾਰਟੀ ਦੇ ਮੂਹਰਲੀਆਂ ਸੀਟਾਂ ਅੱਗੇ ਖੜ੍ਹੇ ਮੈਂਬਰਾਂ ਨਾਲ ਬਹਿਸ ਰਹੇ ਸਨ। ਸਦਨ ਵਿੱਚ ਬਹੁਤ ਸ਼ੋਰ ਸੀ।)

**ਮਾਨਯੋਗ ਸਪੀਕਰ** : ਹੁਣ ਮੁੱਖ ਮੰਤਰੀ ਜੀ ਪ੍ਰਸਤਾਵ ਕਰਨਗੇ ਕਿ ਬਿਲ ਪਾਸ ਕੀਤਾ ਜਾਵੇ।

**Chief Minister (Captain Amarinder Singh) :** Sir, I beg to move -

That the Punjab State Vigilance Commission Bill, 2020 be passed.

**ਮਾਨਯੋਗ ਸਪੀਕਰ** : ਪ੍ਰਸਤਾਵ ਕੀਤਾ –

ਕਿ ਪੰਜਾਬ ਰਾਜ ਚੌਕਸੀ ਕਮਿਸ਼ਨ ਬਿਲ, 2020 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ** : ਪ੍ਰਸ਼ਨ ਹੈ –

ਕਿ ਪੰਜਾਬ ਰਾਜ ਚੌਕਸੀ ਕਮਿਸ਼ਨ ਬਿਲ, 2020 ਪਾਸ ਕੀਤਾ ਜਾਵੇ।

***ਪ੍ਰਸਤਾਵ ਪ੍ਰਵਾਨ ਹੋਇਆ।***

(ਇਸ ਸਮੇਂ ਸ਼੍ਰੋਮਣੀ ਅਕਾਲੀ ਦਲ ਦੇ ਸਦਨ ਵਿੱਚ ਹਾਜ਼ਰ ਸਮੂਹ ਮੈਂਬਰ ਟਰੇਜ਼ਰੀ ਬੈਂਚਿਜ਼ ਪਿੱਛੇ ਖੜ੍ਹੇ ਹੋ ਕੇ ਨਾਅਰੇ ਲਗਾ ਰਹੇ ਸਨ। ਆਮ ਆਦਮੀ ਪਾਰਟੀ ਦੇ ਸ਼੍ਰੀ ਅਮਨ ਅਰੋੜਾ ਲੀਡਰ ਆਫ ਦਿ ਆਪੋਜ਼ੀਸ਼ਨ ਨੂੰ ਬੈਠਣ ਲਈ ਕਹਿ ਰਹੇ ਸਨ।ਸਦਨ ਵਿੱਚ ਬਹੁਤ ਸ਼ੋਰ ਸੀ।)

**ਮਾਨਯੋਗ ਸਪੀਕਰ** : ਅਮਨ ਜੀ, ਤੁਸੀਂ ਬੋਲੋ, ਜ਼ਰੂਰ ਬੋਲੋ। ਇਹ ਤੁਹਾਡਾ ਹੱਕ ਹੈ ਲੇਕਿਨ ਸਪੀਕਰ ਨੂੰ bully ਕਰਨ ਦੀ ਕੋਸ਼ਿਸ਼ ਬਿਲਕੁਲ ਨਾ ਕਰਿਓ। ਬਿਲਕੁਲ bully ਨਾ ਕਰਿਓ। ਇਹ ਨਹੀਂ ਚੱਲੇਗਾ।(....ਵਿਘਨ, ਸ਼ੋਰ) ਇਹ ਨਹੀਂ ਚੱਲੇਗਾ। ਮੈਂ ਨਹੀਂ ਚੱਲਣ ਦਿੰਦਾ। (....ਵਿਘਨ, ਸ਼ੋਰ) ਇਹ ਨਹੀਂ ਚੱਲੇਗਾ। (....ਵਿਘਨ, ਸ਼ੋਰ) ਇਹ ਨਹੀਂ ਚੱਲੇਗਾ। (....ਵਿਘਨ, ਸ਼ੋਰ) ਬੈਠ ਜਾਓ ਜੀ। ਤੁਸੀਂ ਸਾਰੇ ਖੜ੍ਹੇ ਨਹੀਂ ਹੋ ਸਕਦੇ। ਤੁਹਾਡਾ ਅਮਨ ਅਰੋੜਾ ਖੜ੍ਹਾ ਹੈ। ਤੁਸੀਂ ਸਾਰੇ ਖੜ੍ਹੇ ਨਹੀਂ ਹੋ ਸਕਦੇ।(....ਵਿਘਨ, ਸ਼ੋਰ) ਬੈਠ ਜਾਓ। (....ਵਿਘਨ, ਸ਼ੋਰ) ਸਰਦਾਰ ਗੁਰਪ੍ਰੀਤ ਸਿੰਘ ਕਾਂਗੜ। (....ਵਿਘਨ, ਸ਼ੋਰ)

(ਇਸ ਸਮੇਂ ਸਿੱਖਿਆ ਮੰਤਰੀ ਸ਼੍ਰੀ ਵਿਜੈ ਇੰਦਰ ਸਿੰਗਲਾ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਸੀ.ਐਮ. ਸਾਹਿਬ ਦੀ ਸੀਟ ਕੋਲ ਖੜ੍ਹੇ ਮੈਂਬਰਾਂ ਨੂੰ ਬਿਠਾਉਣ ਦੀ ਕੋਸ਼ਿਸ਼ ਕਰ ਰਹੇ ਸਨ।

**ਮਾਨਯੋਗ ਸਪੀਕਰ** : ਵਿਜੈ ਇੰਦਰ ਸਿੰਗਲਾ ਜੀ।

(ਇਸ ਸਮੇਂ ਆਮ ਆਦਮੀ ਪਾਰਟੀ ਦੇ ਸ਼੍ਰੀ ਅਮਨ ਅਰੋੜਾ ਲੀਡਰ ਆਫ ਦਿ ਆਪੋਜ਼ੀਸ਼ਨ ਨੂੰ ਵਾਰ ਵਾਰ ਬੈਠਣ ਲਈ ਕਹਿ ਰਹੇ ਸਨ।ਸਦਨ ਵਿੱਚ ਬਹੁਤ ਸ਼ੋਰ ਸੀ।)

**ਮਾਨਯੋਗ ਸਪੀਕਰ** : ਮਾਫੀ ਮੰਗੋਗੇ ਤਾਂ ਮੈਂ ਬੋਲਣ ਦਿਆਂਗਾ ਨਹੀਂ ਮੈਂ ਬੋਲਣ ਨਹੀਂ ਦਿਆਂਗਾ। (....ਵਿਘਨ, ਸ਼ੋਰ) ਮਾਫੀ ਮੰਗੋਗੇ ਤਾਂ ਮੈਂ ਬੋਲਣ ਦਿਆਂਗਾ ਨਹੀਂ ਮੈਂ ਵੀ ਬੋਲਣ ਨਹੀਂ ਦਿਆਂਗਾ। (....ਵਿਘਨ, ਸ਼ੋਰ) ਨਹੀਂ ਬੋਲਣ ਦਿੰਦਾ। ਸਰਦਾਰ ਗੁਰਪ੍ਰੀਤ ਸਿੰਘ ਕਾਂਗੜ।

---

## The Registration (Punjab Amendment) Bill, 2020

**ਮਾਲ, ਪੁਨਰਵਾਸ ਅਤੇ ਕੁਦਰਤੀ ਆਫਤਾਂ ਪ੍ਰਬੰਧਨ ਮੰਤਰੀ (ਸਰਦਾਰ ਗੁਰਪ੍ਰੀਤ ਸਿੰਘ ਕਾਂਗੜ)** : ਸ਼੍ਰੀਮਾਨ ਜੀ, ਮੈਂ ਦਿ ਰਜਿਸਟ੍ਰੇਸ਼ਨ (ਪੰਜਾਬ ਸੋਧਨਾ) ਬਿਲ, 2020 ਪੇਸ਼ ਕਰਦਾ ਹਾਂ।

ਸ਼੍ਰੀਮਾਨ ਜੀ, ਮੈਂ ਇਹ ਵੀ ਪ੍ਰਸਤਾਵ ਕਰਦਾ ਹਾਂ –

ਕਿ ਦਿ ਰਜਿਸਟ੍ਰੇਸ਼ਨ (ਪੰਜਾਬ ਸੋਧਨਾ) ਬਿਲ, 2020 ਤੇ ਤੁਰੰਤ ਵਿਚਾਰ ਕੀਤਾ ਜਾਵੇ।

**ਮਾਨਯੋਗ ਸਪੀਕਰ** : ਪ੍ਰਸਤਾਵ ਕੀਤਾ –

ਕਿ ਦਿ ਰਜਿਸਟ੍ਰੇਸ਼ਨ (ਪੰਜਾਬ ਸੋਧਨਾ) ਬਿਲ, 2020 ਤੇ ਤੁਰੰਤ ਵਿਚਾਰ ਕੀਤਾ ਜਾਵੇ।

**ਮਾਨਯੋਗ ਸਪੀਕਰ** : ਪ੍ਰਸ਼ਨ ਹੈ –

ਕਿ ਦਿ ਰਜਿਸਟ੍ਰੇਸ਼ਨ (ਪੰਜਾਬ ਸੋਧਨਾ) ਬਿਲ, 2020 ਤੇ ਤੁਰੰਤ ਵਿਚਾਰ ਕੀਤਾ ਜਾਵੇ।

***ਪ੍ਰਸਤਾਵ ਪ੍ਰਵਾਨ ਹੋਇਆ।***

**ਮਾਨਯੋਗ ਸਪੀਕਰ** : ਹੁਣ ਸਦਨ ਬਿਲ ਤੇ ਕਲਾਜ਼–ਵਾਰ ਵਿਚਾਰ ਕਰੇਗਾ।

**ਕਲਾਜ਼ 1 ਦੀ ਸਬ ਕਲਾਜ਼ (2)**

**ਮਾਨਯੋਗ ਸਪੀਕਰ** : ਪ੍ਰਸ਼ਨ ਹੈ –

ਕਿ ਕਲਾਜ਼ 1 ਦੀ ਸਬ ਕਲਾਜ਼ (2) ਬਿਲ ਦਾ ਹਿੱਸਾ ਹੈ। (....ਵਿਘਨ, ਸ਼ੋਰ)

**ਮਾਨਯੋਗ ਸਪੀਕਰ** : ਪਹਿਲਾਂ ਸੌਰੀ ਫੀਲ ਕਰੋਗੇ ਤਾਂ ਮੈਂ ਬੋਲਣ ਦਿਆਂਗਾ।

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਸਰਦਾਰ ਕੁਲਬੀਰ ਸਿੰਘ ਜ਼ੀਰਾ, ਸਰਦਾਰ ਪਰਮਿੰਦਰ ਸਿੰਘ ਪਿੰਕੀ, ਸਰਦਾਰ ਕੁਲਦੀਪ ਸਿੰਘ ਵੈਦ ਬੁਲਾਰਾ ਅਤੇ ਸਲਾਹਕਾਰ/ਮੁੱਖ ਮੰਤਰੀ ਸਰਦਾਰ ਕੁਲਜੀਤ ਸਿੰਘ ਨਾਗਰਾ ਵੈੱਲ ਆਫ ਦਿ ਹਾਊਸ ਵਿੱਚ ਖੜ੍ਹੇ ਹੋ ਕੇ ਆਮ ਆਦਮੀ ਪਾਰਟੀ ਦੇ ਮੂਹਰਲੀਆਂ ਸੀਟਾਂ ਅੱਗੇ ਖੜ੍ਹੇ ਮੈਂਬਰਾਂ ਨਾਲ ਬਹਿਸ ਰਹੇ ਸਨ। ਸਦਨ ਵਿੱਚ ਬਹੁਤ ਸ਼ੋਰ ਸੀ।)

(ਇਸ ਸਮੇਂ ਸਰਦਾਰ ਕੁਲਦੀਪ ਸਿੰਘ ਵੈਦ ਬੁਲਾਰਾ, ਸਰਦਾਰ ਪਰਮਿੰਦਰ ਸਿੰਘ ਪਿੰਕੀ, ਸਰਦਾਰ ਦਵਿੰਦਰ ਸਿੰਘ ਘੁਬਾਇਆ, ਸਰਦਾਰ ਨਵਤੇਜ ਸਿੰਘ ਚੀਮਾ, ਸਰਦਾਰ ਬਰਿੰਦਰਮੀਤ ਸਿੰਘ ਪਾਹੜਾ, ਸਰਦਾਰ ਕੁਲਜੀਤ ਸਿੰਘ ਨਾਗਰਾ, ਸਰਦਾਰ ਹਰਪ੍ਰਤਾਪ ਸਿੰਘ ਅਜਨਾਲਾ ਸਮੇਤ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਕੁੱਝ ਮੈਂਬਰ ਆਪਣੀਆਂ ਸੀਟਾਂ ਤੋਂ ਉੱਠ ਕੇ ਮੁੱਖ ਮੰਤਰੀ ਜੀ ਦੀ ਸੀਟ ਦੇ ਸਾਹਮਣੇ ਆ ਕੇ ਵਿਰੋਧੀ ਧਿਰ ਦੇ ਨੇਤਾ ਸਰਦਾਰ ਹਰਪਾਲ ਸਿੰਘ ਚੀਮਾ ਨੂੰ ਮਾਨਯੋਗ ਸਪੀਕਰ ਸਾਹਿਬ ਦੀ ਸ਼ਾਨ ਦੇ ਖਿਲਾਫ ਵਰਤੀ ਗਈ ਭਾਸ਼ਾ ਲਈ ਮੁਆਫੀ ਮੰਗਣ ਲਈ ਕਹਿ ਰਹੇ ਸਨ, ਜਿਸ ਕਾਰਨ ਸਦਨ ਵਿਚ ਕਾਫੀ ਸ਼ੋਰ ਸੀ।)

**ਮਾਨਯੋਗ ਸਪੀਕਰ** : ਹੁਣ ਸਦਨ ਬਿਲ ਤੇ ਕਲਾਜ਼ ਵਾਰ ਵਿਚਾਰ ਕਰੇਗਾ।

<u>**ਕਲਾਜ਼ 1 ਦੀ ਸਬ-ਕਲਾਜ਼ (2)**</u>

<u>**ਮਾਨਯੋਗ ਸਪੀਕਰ**</u> : ਪ੍ਰਸ਼ਨ ਹੈ -

ਕਿ ਕਲਾਜ਼ 1 ਦੀ ਸਬ-ਕਲਾਜ਼ (2) ਬਿਲ ਦਾ ਹਿੱਸਾ ਹੈ।

***ਪ੍ਰਸਤਾਵ ਪ੍ਰਵਾਨ ਹੋਇਆ।***

**(ਇਸ ਸਮੇਂ ਆਮ ਆਦਮੀ ਪਾਰਟੀ ਦੇ ਮੈਂਬਰ ਸ਼੍ਰੀ ਅਮਨ ਅਰੋੜਾ ਲਗਾਤਾਰ ਆਪਣੀ ਸੀਟ ਤੋਂ ਖੜੇ ਹੋ ਕੇ ਬੋਲਣ ਲਈ ਮਾਨਯੋਗ ਸਪੀਕਰ ਸਾਹਿਬ ਤੋਂ ਸਮੇਂ ਦੀ ਮੰਗ ਕਰ ਰਹੇ ਸਨ।)**

**ਮਾਨਯੋਗ ਸਪੀਕਰ:** ਪਹਿਲਾਂ ਸੌਰੀ ਫੀਲ ਕਰੋਗੇ ਤਾਂ ਮੈਂ ਗੱਲ ਕਰਾਂਗਾ।

(ਵਿਘਨ)(ਸ਼ੋਰ)

**ਮਾਨਯੋਗ ਸਪੀਕਰ:** ਕਿਰਪਾ ਕਰਕੇ ਆਪਣੀਆਂ ਸੀਟਾਂ ਤੇ ਬੈਠੋ। ਪਲੀਜ਼, ਸਾਰੇ ਸੀਟਾਂ ਤੇ ਬੈਠੋ। (ਵਿਘਨ) ਪਲੀਜ਼, ਸੀਟਾਂ ਤੇ ਬੈਠੋ। (ਵਿਘਨ)(ਸ਼ੋਰ)

<u>**ਕਲਾਜ਼ 2**</u>

<u>**ਮਾਨਯੋਗ ਸਪੀਕਰ**</u> : ਪ੍ਰਸ਼ਨ ਹੈ -

ਕਿ ਕਲਾਜ਼ 2 ਬਿਲ ਦਾ ਹਿੱਸਾ ਹੈ।

***ਪ੍ਰਸਤਾਵ ਪ੍ਰਵਾਨ ਹੋਇਆ।***

<u>**ਕਲਾਜ਼ 1 ਦੀ ਸਬ ਕਲਾਜ਼ (1)**</u>

<u>**ਮਾਨਯੋਗ ਸਪੀਕਰ**</u> : ਪ੍ਰਸ਼ਨ ਹੈ -

ਕਿ ਕਲਾਜ਼ 1 ਦੀ ਸਬ-ਕਲਾਜ਼(1) ਬਿਲ ਦਾ ਹਿੱਸਾ ਹੈ।

***ਪ੍ਰਸਤਾਵ ਪ੍ਰਵਾਨ ਹੋਇਆ।***

**ਸ਼੍ਰੀ ਅਮਨ ਅਰੋੜਾ: (ਵਿਘਨ)(ਸ਼ੋਰ)** ਸਪੀਕਰ ਸਾਹਿਬ, ਮੇਰਾ ਮਾਈਕ ਆਨ ਕਰ ਦਿਉ ਜੀ। ਮੈਂ ਕੁਝ ਕਹਿਣਾ ਹੈ।

(ਇਸ ਸਮੇਂ ਸ਼੍ਰੀ ਅਮਨ ਅਰੋੜਾ, ਮੈਂਬਰ, ਆਮ ਆਦਮੀ ਪਾਰਟੀ ਦਾ ਮਾਈਕ ਆਨ ਕਰ ਦਿੱਤਾ ਗਿਆ ਪਰ ਇਸ ਦੇ ਵਿਰੋਧ ਵਿੱਚ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਮੈਂਬਰ ਸਰਦਾਰ ਕੁਲਜੀਤ ਸਿੰਘ

ਨਾਗਰਾ, ਸਰਦਾਰ ਹਰਪ੍ਰਤਾਪ ਸਿੰਘ ਅਜਨਾਲਾ, ਸਰਦਾਰ ਕੁਲਬੀਰ ਸਿੰਘ ਜ਼ੀਰਾ, ਸਰਦਾਰ ਪਰਮਿੰਦਰ ਸਿੰਘ ਪਿੰਕੀ, ਸਰਦਾਰ ਬਰਿੰਦਰਮੀਤ ਸਿੰਘ ਪਾਹੜਾ, ਸਰਦਾਰ ਕੁਲਦੀਪ ਸਿੰਘ ਵੈਦ ਬੁਲਾਰਾ ਅਤੇ ਸਰਦਾਰ ਦਵਿੰਦਰ ਸਿੰਘ ਘੁਬਾਇਆ ਆਪਣੀਆਂ ਆਪਣੀਆਂ ਸੀਟਾਂ ਛੱਡ ਕੇ ਰਿਪੋਰਟਰਜ਼ ਦੇ ਬੈਂਚਿਜ ਕੋਲ ਆ ਕੇ ਵਿਰੋਧ ਕਰਨ ਲੱਗ ਪਏ ਕਿ ਸ਼੍ਰੀ ਅਮਨ ਅਰੋੜਾ ਨੂੰ ਹਮੇਸ਼ਾ ਬੋਲਣ ਲਈ ਟਾਈਮ ਮਿਲਦਾ ਹੈ। ਉਹ ਵਿਰੋਧੀ ਧਿਰ ਦੇ ਨੇਤਾ ਸਰਦਾਰ ਹਰਪਾਲ ਸਿੰਘ ਚੀਮਾ ਨੂੰ ਮਾਨਯੋਗ ਸਪੀਕਰ ਸਾਹਿਬ ਦੀ ਸ਼ਾਨ ਦੇ ਖਿਲਾਫ ਵਰਤੀ ਗਈ ਭਾਸ਼ਾ ਲਈ ਮੁਆਫੀ ਮੰਗਣ ਲਈ ਕਹਿ ਰਹੇ ਸਨ, ਜਿਸ ਕਾਰਨ ਸਦਨ ਵਿਚ ਕਾਫੀ ਸ਼ੋਰ ਸੀ।)

**ਮਾਨਯੋਗ ਸਪੀਕਰ:** ਮੈਨੂੰ ਇੱਕ ਮਿੰਟ ਦੇ ਦਿਉ। (ਵਿਘਨ, ਸ਼ੋਰ) ਮੈਨੂੰ ਇੱਕ ਮਿੰਟ ਦੇ ਦਿਉ। ਚੀਮਾ ਜੀ, ਇੱਕ ਮਿੰਟ ਜੀ। (ਵਿਘਨ) ਮੈਨੂੰ ਇੱਕ ਮਿੰਟ ਦੇ ਦਿਉ। ਚਲੋ, ਇੱਕ ਮਿੰਟ ਦੇ ਦਿਉ।(ਵਿਘਨ) ਚੀਮਾ, ਜੀ ਉਠ ਕੇ ਖੜ੍ਹੇ ਹੋਵੋ। ਮੈਂ ਤੁਹਾਨੂੰ ਰਿਕੁਐਸਟ ਕਰਨੀ ਚਾਹੁੰਦਾ ਹਾਂ। ਮੈਂ ਲੀਡਰ ਆਫ ਦਿ ਆਪੋਜੀਸ਼ਨ ਨੂੰ ਰਿਕੁਐਸਟ ਕਰਦਾ ਹਾਂ (ਵਿਘਨ)(ਸ਼ੋਰ) ਪਾਹੜਾ ਜੀ, ਬੈਠ ਜਾਵੋ। ਅਰੋੜਾ ਜੀ, ਬੈਠ ਜਾਵੋ। ਮੈਨੂੰ ਚੀਮਾ ਜੀ ਨਾਲ ਗੱਲ ਕਰ ਲੈਣ ਦਿਉ। (ਵਿਘਨ) ਚੀਮਾ ਜੀ, ਸਾਨੂੰ ਤੁਹਾਡੀ ਭਾਸ਼ਾ ਨਾਲ ਸਖ਼ਤ ਇਤਰਾਜ ਹੈ। ਇਹ ਗੈਰ ਮਰਿਆਦਤ ਭਾਸ਼ਾ ਹਾਊਸ ਵਿੱਚ ਬੋਲੀ ਨਹੀਂ ਜਾ ਸਕਦੀ। ਅਰੋੜਾ ਜੀ, ਇੱਕ ਮਿੰਟ, ਬੈਠ ਜਾਵੋ। ਅਰੋੜਾ ਜੀ, ਮੇਰੀ ਗੱਲ ਚੀਮਾ ਜੀ ਨਾਲ ਹੋ ਰਹੀ ਹੈ। (ਵਿਘਨ)(ਸ਼ੋਰ)

## ਸਿਰਲੇਖ

**ਮਾਨਯੋਗ ਸਪੀਕਰ** : ਪ੍ਰਸ਼ਨ ਹੈ –

ਕਿ ਸਿਰਲੇਖ ਬਿਲ ਦਾ ਸਿਰਲੇਖ ਬਣੇ।

*ਪ੍ਰਸਤਾਵ ਪ੍ਰਵਾਨ ਹੋਇਆ।*

**ਮਾਨਯੋਗ ਸਪੀਕਰ:** ਚੀਮਾ ਜੀ ਬੋਲਣਗੇ। ਪਹਿਲਾਂ ਚੀਮਾ ਜੀ ਬੋਲਣਗੇ। ਫਿਰ ਹੀ ਚੱਲੇਗਾ। ਚੀਮਾ ਜੀ, ਬੋਲੋ।

(ਇਸ ਸਮੇਂ ਸ਼੍ਰੀ ਅਮਨ ਅਰੋੜਾ, ਮੈਂਬਰ, ਆਮ ਆਦਮੀ ਪਾਰਟੀ ਆਪਣੀ ਸੀਟ ਤੋਂ ਉਠ ਕੇ ਰਿਪੋਰਟਰਜ਼ ਦੇ ਬੈਂਚਿਜ ਕੋਲ ਆ ਕੇ ** ** ਬੋਲਣ ਲੱਗ ਪਏ ਅਤੇ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਆਪਣੀਆਂ ਸੀਟਾਂ ਤੋਂ ਉਠ ਕੇ ਅੱਗੇ ਆ ਕੇ ਖੜ੍ਹੇ ਹੋਏ ਮੈਂਬਰ ਸ਼੍ਰੀ ਅਮਨ ਅਰੋੜਾ ਨਾਲ ਬਹਿਸ ਕਰਨ ਲੱਗ ਪਏ। ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਮੈਂਬਰ ਕਹਿ ਰਹੇ ਸੀ ਕਿ ਸ਼੍ਰੀ ਅਮਨ ਅਰੋੜਾ ਕੋਲ ਬੋਲਣ ਦੀ ਅਥਾਰਿਟੀ ਨਹੀਂ ਹੈ ਅਤੇ ਲੀਡਰ ਆਫ ਦਿ ਆਪੋਜੀਸ਼ਨ ਸਰਦਾਰ ਹਰਪਾਲ ਸਿੰਘ ਚੀਮਾ ਹੀ ਮਾਨਯੋਗ ਸਪੀਕਰ ਸਾਹਿਬ ਦੀ ਗੱਲ ਦਾ ਜਵਾਬ ਦੇਣ।)

(ਇਸ ਸਮੇਂ ਸਰਦਾਰ ਕੁਲਦੀਪ ਸਿੰਘ ਵੈਦ ਬੁਲਾਰਾ, ਸਰਦਾਰ ਪਰਮਿੰਦਰ ਸਿੰਘ ਪਿੰਕੀ, ਸਰਦਾਰ ਦਵਿੰਦਰ ਸਿੰਘ ਘੁਬਾਇਆ, ਸਰਦਾਰ ਨਵਤੇਜ ਸਿੰਘ ਚੀਮਾ, ਸਰਦਾਰ ਬਰਿੰਦਰਮੀਤ ਸਿੰਘ ਪਾਹੜਾ, ਸਰਦਾਰ ਕੁਲਜੀਤ ਸਿੰਘ ਨਾਗਰਾ, ਸਰਦਾਰ ਹਰਪ੍ਰਤਾਪ ਸਿੰਘ ਅਜਨਾਲਾ ਸਮੇਤ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਕੁੱਝ ਮੈਂਬਰ ਆਪਣੀਆਂ ਸੀਟਾਂ ਤੋਂ ਉੱਠ ਕੇ ਮੁੱਖ ਮੰਤਰੀ ਜੀ ਦੀ ਸੀਟ ਦੇ ਸਾਹਮਣੇ ਆ ਕੇ ਵਿਰੋਧੀ ਧਿਰ ਦੇ ਨੇਤਾ ਸਰਦਾਰ ਹਰਪਾਲ ਸਿੰਘ ਚੀਮਾ ਨੂੰ ਮਾਨਯੋਗ ਸਪੀਕਰ ਸਾਹਿਬ ਦੀ ਸ਼ਾਨ ਦੇ ਖਿਲਾਫ ਵਰਤੀ ਗਈ ਭਾਸ਼ਾ ਲਈ ਮੁਆਫੀ ਮੰਗਣ ਲਈ ਕਹਿ ਰਹੇ ਸਨ, ਜਿਸ ਕਾਰਨ ਸਦਨ ਵਿਚ ਕਾਫੀ ਸ਼ੋਰ ਸੀ।)

(ਇਸ ਸਮੇਂ ਆਮ ਆਦਮੀ ਪਾਰਟੀ ਦੇ ਮੈਂਬਰ ਸ਼੍ਰੀ ਅਮਨ ਅਰੋੜਾ ਲਗਾਤਾਰ ਆਪਣੀ ਸੀਟ ਤੋਂ ਖੜੇ ਹੋ ਕੇ ਬੋਲਣ ਲਈ ਮਾਨਯੋਗ ਸਪੀਕਰ ਸਾਹਿਬ ਤੋਂ ਸਮੇਂ ਦੀ ਮੰਗ ਕਰ ਰਹੇ ਸਨ।)

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਮੁੱਖ ਮੰਤਰੀ ਜੀ ਦੀ ਸੀਟ ਦੇ ਸਾਹਮਣੇ ਖੜੇ ਕੁੱਝ ਮੈਂਬਰ ਮਾਨਯੋਗ ਸਪੀਕਰ ਸਾਹਿਬ ਨੂੰ ਵਿਰੋਧੀ ਧਿਰ ਦੇ ਨੇਤਾ ਵੱਲੋਂ ਮੁਆਫੀ ਮੰਗੇ ਜਾਣ ਤੱਕ ਆਮ ਆਦਮੀ ਪਾਰਟੀ ਦੇ ਕਿਸੇ ਮੈਂਬਰ ਨੂੰ ਬੋਲਣ ਲਈ ਸਮਾਂ ਨਾ ਦੇਣ ਬਾਰੇ ਕਹਿ ਰਹੇ ਸੀ, ਜਿਸ ਕਾਰਨ ਸਦਨ ਵਿਚ ਕਾਫੀ ਸ਼ੋਰ ਸੀ। )

**ਮਾਨਯੋਗ ਸਪੀਕਰ:** ਮੰਤਰੀ ਜੀ, ਬਿਲ ਪਾਸ ਕਰਨ ਲਈ ਪ੍ਰਸਤਾਵ ਪੇਸ਼ ਕਰਨ। (ਵਿਘਨ...ਸ਼ੋਰ)

**ਮਾਲ ਮੰਤਰੀ (ਸਰਦਾਰ ਗੁਰਪ੍ਰੀਤ ਸਿੰਘ ਕਾਂਗੜ):** ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ

ਕਿ ਦੀ ਰਜਿਸਟ੍ਰੇਸ਼ਨ (ਪੰਜਾਬ ਸੋਧਨਾ) ਬਿੱਲ, 2020 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ:** ਪ੍ਰਸਤਾਵ ਕੀਤਾ

ਕਿ ਦੀ ਰਜਿਸਟ੍ਰੇਸ਼ਨ (ਪੰਜਾਬ ਸੋਧਨਾ) ਬਿੱਲ, 2020 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ:** ਪ੍ਰਸ਼ਨ ਹੈ-

ਕਿ ਦੀ ਰਜਿਸਟ੍ਰੇਸ਼ਨ (ਪੰਜਾਬ ਸੋਧਨਾ) ਬਿੱਲ, 2020 ਪਾਸ ਕੀਤਾ ਜਾਵੇ।

**ਪ੍ਰਸਵਾਤ ਪ੍ਰਵਾਨ ਹੋਇਆ।**

**(ਇਸ ਸਮੇਂ ਸਰਦਾਰ ਸੁਖਪਾਲ ਸਿੰਘ ਖਹਿਰਾ, ਸਰਦਾਰ ਪਿਰਮਲ ਸਿੰਘ ਧੌਲਾ, ਸਰਦਾਰ ਨਾਜਰ ਸਿੰਘ ਮਾਨਸ਼ਾਹੀਆ ਅਤੇ ਸਰਦਾਰ ਜਗਦੇਵ ਸਿੰਘ ਕਮਾਲੂ ਤੋਂ ਇਲਾਵਾ ਆਮ ਆਦਮੀ ਪਾਰਟੀ ਦੇ ਸਦਨ ਵਿਚ ਹਾਜ਼ਰ ਸਮੂਹ ਮੈਂਬਰ ਸਾਹਿਬਾਨ ਮਾਨਯੋਗ ਸਪੀਕਰ ਸਾਹਿਬ ਵੱਲੋਂ ਬੋਲਣ ਲਈ ਸਮਾਂ ਨਾ ਦੇਣ ਦੇ ਰੋਸ ਵੱਜੋਂ ** ** ਨਾਅਰੇ ਮਾਰਦੇ ਹੋਏ ਆਪਣੀਆਂ ਸੀਟਾਂ ਤੋਂ ਉੱਠ ਕੇ ਵੈਲ ਆਫ ਦਿ ਹਾਊਸ ਵਿਚ ਆ ਗਏ।)**

**<u>THE PUNJAB TISSUE CULTURE BASED SEED PATATO BILL, 2020</u>**

**ਮਾਨਯੋਗ ਸਪੀਕਰ:**ਵਿੱਤ ਮੰਤਰੀ ਜੀ, ਬਿਲ ਪੇਸ਼ ਕਰਨ। (ਵਿਘਨ...ਸ਼ੋਰ)

**ਵਿੱਤ ਮੰਤਰੀ (ਸਰਦਾਰ ਮਨਪ੍ਰੀਤ ਸਿੰਘ ਬਾਦਲ):** ਸ੍ਰੀਮਾਨ ਜੀ ਮੈਂ ਦੀ ਪੰਜਾਬ ਟਿਸ਼ੂ ਕਲਚਰ ਬੇਸਡ ਸੀਡ ਪਟੈਟੋ ਬਿਲ, 2020 ਪੇਸ਼ ਕਰਦਾ ਹਾਂ।

ਸ੍ਰੀਮਾਨ ਜੀ ਮੈਂ ਇਹ ਵੀ ਪ੍ਰਸਤਾਵ ਕਰਦਾ ਹਾਂ–

ਕਿ ਦੀ ਪੰਜਾਬ ਟਿਸ਼ੂ ਕਲਚਰ ਬੇਸਡ ਸੀਡ ਪਟੈਟੋ ਬਿਲ, 2020 ਤੇ ਤੁਰੰਤ ਵਿਚਾਰ ਕੀਤਾ ਜਾਵੇ।

**ਮਾਨਯੋਗ ਸਪੀਕਰ:** ਪ੍ਰਸਤਾਵ ਪੇਸ਼ ਕੀਤਾ –

ਕਿ ਦੀ ਪੰਜਾਬ ਟਿਸ਼ੂ ਕਲਚਰ ਬੇਸਡ ਸੀਡ ਪਟੈਟੋ ਬਿਲ, 2020 ਤੇ ਤੁਰੰਤ ਵਿਚਾਰ ਕੀਤਾ ਜਾਵੇ।

**ਮਾਨਯੋਗ ਸਪੀਕਰ:** ਪ੍ਰਸ਼ਨ ਹੈ

ਕਿ ਦੀ ਪੰਜਾਬ ਟਿਸ਼ੂ ਕਲਚਰ ਬੇਸਡ ਸੀਡ ਪਟੈਟੋ ਬਿਲ, 2020 ਤੇ ਤੁਰੰਤ ਵਿਚਾਰ ਕੀਤਾ ਜਾਵੇ।

**ਪ੍ਰਸਤਾਵ ਪ੍ਰਵਾਨ ਹੋਇਆ।**

**(ਇਸ ਸਮੇਂ ਆਮ ਆਦਮੀ ਪਾਰਟੀ ਦੇ ਵੈਲ ਆਫ ਦਿ ਹਾਊਸ ਵਿਚ ਖੜੇ ਮੈਂਬਰ ਸਾਹਿਬਾਨ ਮਾਨਯੋਗ ਸਪੀਕਰ ਸਾਹਿਬ ਵੱਲੋਂ ਬੋਲਣ ਲਈ ਸਮਾਂ ਨਾ ਦੇਣ ਦੇ ਰੋਸ ਵੱਜੋਂ ** ** ਨਾਅਰੇ ਲਗਾ ਰਹੇ ਸਨ, ਜਿਸ ਕਾਰਨ ਸਦਨ ਵਿਚ ਕਾਫੀ ਸ਼ੋਰ ਸੀ।)**

**ਮਾਨਯੋਗ ਸਪੀਕਰ:** ਹੁਣ ਸਦਨ ਬਿਲ ਤੇ ਕਲਾਜ਼ ਵਾਰ ਵਿਚਾਰ ਕਰੇਗਾ। ਨਾਅਰੇ ਰਿਕਾਰਡ ਨਾ ਕੀਤੇ ਜਾਣ।

**ਕਲਾਜ਼ 1 ਦੀ ਸਬ ਕਲਾਜ਼ (2 ਅਤੇ 3)**

**ਮਾਨਯੋਗ ਸਪੀਕਰ:** ਪ੍ਰਸ਼ਨ ਹੈ–

ਕਿ ਕਲਾਜ਼ 1 ਦੀ ਸਬ ਕਲਾਜ਼ (2 ਅਤੇ 3) ਬਿਲ ਦਾ ਹਿੱਸਾ ਹਨ।

**ਪ੍ਰਸਤਾਵ ਪ੍ਰਵਾਨ ਹੋਇਆ।**

**ਕਲਾਜ਼ਾਂ 2 ਤੋਂ 14**

**ਮਾਨਯੋਗ ਸਪੀਕਰ** : ਕਿਉਂਕਿ ਕਲਾਜ਼ਾਂ 2 ਤੋਂ 14 ਤੱਕ ਕੋਈ ਸੋਧਨਾ ਨਹੀਂ ਹੈ, ਜੇਕਰ ਸਦਨ ਦੀ ਸਹਿਮਤੀ ਹੋਵੇ ਤਾਂ ਇਹ ਕਲਾਜ਼ਾਂ ਇਕੱਠੀਆਂ ਹੀ ਸਦਨ ਦੀ ਵੋਟ ਲਈ ਰੱਖ ਦਿੱਤੀਆਂ ਜਾਣ।

(ਆਵਾਜ਼ਾਂ : ਹਾਂ ਜੀ, ਹਾਂ ਜੀ)

**ਮਾਨਯੋਗ ਸਪੀਕਰ :** ਪ੍ਰਸ਼ਨ ਹੈ –

ਕਿ ਕਲਾਜ਼ਾਂ 2 ਤੋਂ 14 ਬਿੱਲ ਦਾ ਹਿੱਸਾ ਹਨ।

**ਪ੍ਰਸਤਾਵ ਪ੍ਰਵਾਨ ਹੋਇਆ।**

**(ਇਸ ਸਮੇਂ ਸਰਦਾਰ ਕੁਲਦੀਪ ਸਿੰਘ ਵੈਦ ਬੁਲਾਰਾ, ਸਰਦਾਰ ਪਰਮਿੰਦਰ ਸਿੰਘ ਪਿੰਕੀ, ਸਰਦਾਰ ਦਵਿੰਦਰ ਸਿੰਘ ਘੁਬਾਇਆ, ਸਰਦਾਰ ਨਵਤੇਜ ਸਿੰਘ ਚੀਮਾ, ਸਰਦਾਰ ਬਰਿੰਦਰਮੀਤ ਸਿੰਘ ਪਾਹੜਾ, ਸਰਦਾਰ ਕੁਲਜੀਤ ਸਿੰਘ ਨਾਗਰਾ, ਸਰਦਾਰ ਹਰਪ੍ਰਤਾਪ ਸਿੰਘ ਅਜਨਾਲਾ ਸਮੇਤ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ**

**ਦੇ ਕੁੱਝ ਹੋਰ ਮੈਂਬਰ ਆਪਣੀਆਂ ਸੀਟਾਂ ਤੇ ਖੜੇ ਹੋ ਕੇ ਆਮ ਆਦਮੀ ਪਾਰਟੀ ਦੇ ਵੈਲ ਆਫ ਦਿ ਹਾਊਸ ਵਿਚ ਖੜੇ ਮੈਂਬਰਾਂ ਨਾਲ ਬਹਿਸ ਰਹੇ ਸਨ, ਜਿਸ ਕਾਰਨ ਸਦਨ ਵਿਚ ਕਾਫੀ ਸ਼ੋਰ ਸੀ)**

**ਮਾਨਯੋਗ ਸਪੀਕਰ:** ਬੈਠੋ, ਬੈਠੋ, ਆਪਣੀਆਂ ਸੀਟਾਂ ਤੇ ਬੈਠੋ, ਆਪਣੀਆਂ ਸੀਟਾਂ ਤੇ ਬੈਠੋ।

**ਸ਼ਡਿਊਲ**

**ਮਾਨਯੋਗ ਸਪੀਕਰ:** ਪ੍ਰਸ਼ਨ ਹੈ-

ਕੀ ਸ਼ਡਿਊਲ ਬਿੱਲ ਦਾ ਹਿੱਸਾ ਹੈ।

**ਪ੍ਰਸਤਾਵ ਪ੍ਰਵਾਨ ਹੋਇਆ।**

**(ਇਸ ਸਮੇਂ ਖੇਡ ਮੰਤਰੀ ਰਾਣਾ ਗੁਰਮੀਤ ਸਿੰਘ ਸੋਢੀ ਆਪਣੀ ਸੀਟ ਤੋਂ ਖੜੇ ਹੋ ਕੇ ਆਮ ਆਦਮੀ ਪਾਰਟੀ ਦੇ ਵੈਲ ਆਫ ਦਿ ਹਾਊਸ ਵਿਚ ਖੜੇ ਮੈਂਬਰਾਂ ਨਾਲ ਬਹਿਸ ਰਹੇ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਮੈਂਬਰਾਂ ਨੂੰ ਸ਼ਾਂਤ ਰਹਿਣ ਦੀ ਅਪੀਲ ਕਰ ਰਹੇ ਸਨ।)**

**ਮਾਨਯੋਗ ਸਪੀਕਰ:** ਪਲੀਜ਼, ਤੁਸੀਂ ਆਪਣੀਆਂ ਸੀਟਾਂ ਤੇ ਬੈਠੋ। ਰਾਣਾ ਜੀ, ਇਨ੍ਹਾਂ ਨੂੰ ਰੋਕੋ।

**ਕਲਾਜ਼ 1 ਦੀ ਸਬ ਕਲਾਜ਼ 1**

**ਮਾਨਯੋਗ ਸਪੀਕਰ:** ਪ੍ਰਸ਼ਨ ਹੈ-

ਕੀ ਕਲਾਜ਼ 1 ਦੀ ਸਬ ਕਲਾਜ਼ 1 ਬਿੱਲ ਦਾ ਹਿੱਸਾ ਹੈ।

**ਪ੍ਰਸਤਾਵ ਪ੍ਰਵਾਨ ਹੋਇਆ।**

**ਸਿਰਲੇਖ**

**ਮਾਨਯੋਗ ਸਪੀਕਰ:** ਪ੍ਰਸ਼ਨ ਹੈ-

ਕਿ ਸਿਰਲੇਖ ਬਿਲ ਦਾ ਸਿਰਲੇਖ ਬਣੇ।

**ਪ੍ਰਸਤਾਵ ਪ੍ਰਵਾਨ ਹੋਇਆ।**

**ਮਾਨਯੋਗ ਸਪੀਕਰ:** ਹੁਣ ਵਿੱਤ ਮੰਤਰੀ ਜੀ ਪ੍ਰਸਤਾਵ ਕਰਨਗੇ ਕਿ ਬਿੱਲ ਪਾਸ ਕੀਤਾ ਜਾਵੇ।

**ਵਿੱਤ ਮੰਤਰੀ (ਸਰਦਾਰ ਮਨਪ੍ਰੀਤ ਸਿੰਘ ਬਾਦਲ):** ਸ੍ਰੀਮਾਨ ਜੀ ਮੈਂ ਇਹ ਵੀ ਪ੍ਰਸਤਾਵ ਕਰਦਾ ਹਾਂ

ਕਿ ਦੀ ਪੰਜਾਬ ਟਿਸ਼ੂ ਕਲਚਰ ਬੇਸਡ ਸੀਡ ਪਟੈਟੋ ਬਿਲ, 2020 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ:** ਪ੍ਰਸਤਾਵ ਕੀਤਾ-

ਕਿ ਦੀ ਪੰਜਾਬ ਟਿਸ਼ੂ ਕਲਚਰ ਬੇਸਡ ਸੀਡ ਪਟੈਟੋ ਬਿਲ, 2020 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ:** ਪ੍ਰਸ਼ਨ ਹੈ-

ਕਿ ਦੀ ਪੰਜਾਬ ਟਿਸ਼ੂ ਕਲਚਰ ਬੇਸਡ ਸੀਡ ਪਟੈਟੋ ਬਿਲ, 2020 ਪਾਸ ਕੀਤਾ ਜਾਵੇ।

**ਪ੍ਰਸਤਾਵ ਪ੍ਰਵਾਨ ਹੋਇਆ।**

Unedited Version
Not for Legal/Official Use

## THE PUNJAB LAND REVENUE (AMENDMENT) BILL, 2020

**ਮਾਨਯੋਗ ਸਪੀਕਰ:** ਮਾਲ ਮੰਤਰੀ ਜੀ, ਬਿਲ ਪੇਸ਼ ਕਰਨ।

**ਮਾਲ ਮੰਤਰੀ (ਸਰਦਾਰ ਗੁਰਪ੍ਰੀਤ ਸਿੰਘ ਕਾਂਗੜ):** ਸ੍ਰੀਮਾਨ ਜੀ ਮੈਂ ਪੰਜਾਬ ਭੌਂ ਮਾਲੀਆ (ਸੋਧਨਾ) ਬਿਲ, 2020 ਪੇਸ਼ ਕਰਦਾ ਹਾਂ।

ਸ੍ਰੀਮਾਨ ਜੀ ਮੈਂ ਇਹ ਵੀ ਪ੍ਰਸਤਾਵ ਕਰਦਾ ਹਾਂ–

ਕਿ ਪੰਜਾਬ ਭੌਂ ਮਾਲੀਆ (ਸੋਧਨਾ) ਬਿਲ, 2020 ਤੇ ਤੁਰੰਤ ਵਿਚਾਰ ਕੀਤਾ ਜਾਵੇ।

**ਮਾਨਯੋਗ ਸਪੀਕਰ:** ਪ੍ਰਸਤਾਵ ਪੇਸ਼ ਕੀਤਾ –

ਕਿ ਪੰਜਾਬ ਭੌਂ ਮਾਲੀਆ (ਸੋਧਨਾ) ਬਿਲ, 2020 ਤੇ ਤੁਰੰਤ ਵਿਚਾਰ ਕੀਤਾ ਜਾਵੇ।

## WALK OUT

**(ਇਸ ਸਮੇਂ ਸਰਦਾਰ ਸੁਖਪਾਲ ਸਿੰਘ ਖਹਿਰਾ, ਸਰਦਾਰ ਪਿਰਮਲ ਸਿੰਘ ਧੌਲਾ, ਸਰਦਾਰ ਨਾਜਰ ਸਿੰਘ ਮਾਨਸ਼ਾਹੀਆ ਅਤੇ ਸਰਦਾਰ ਜਗਦੇਵ ਸਿੰਘ ਕਮਾਲੂ ਤੋਂ ਇਲਾਵਾ ਆਮ ਆਦਮੀ ਪਾਰਟੀ ਦੇ ਸਦਨ ਵਿਚ ਹਾਜ਼ਰ ਸਮੂਹ ਮੈਂਬਰ ਸਾਹਿਬਾਨ ਮਾਨਯੋਗ ਸਪੀਕਰ ਸਾਹਿਬ ਵੱਲੋਂ ਬੋਲਣ ਲਈ ਸਮਾਂ ਨਾ ਦੇਣ ਦੇ ਰੋਸ ਵੱਜੋਂ ** ** ਨਾਅਰੇ ਮਾਰਦੇ ਹੋਏ ਵੈਲ ਆਫ ਦਿ ਹਾਊਸ ਵਿਚੋਂ ਵਾਕ ਆਊਟ ਕਰ ਗਏ।)**

**ਮਾਨਯੋਗ ਸਪੀਕਰ:** ਹਾਂ ਜੀ, ਖਹਿਰਾ ਸਾਹਿਬ।

**ਸਰਦਾਰ ਸੁਖਪਾਲ ਸਿੰਘ ਖਹਿਰਾ : (ਭੁਲੱਥ):** ਸਪੀਕਰ ਸਾਹਿਬ, ਇਨ੍ਹਾਂ ਨੂੰ ਹਾਊਸ ਚਲ ਲੈਣ ਦੇਣਾ ਚਾਹੀਦਾ ਸੀ।

**ਮਾਨਯੋਗ ਸਪੀਕਰ :** ਇੱਕ ਮਿੰਟ ਪਹਿਲਾਂ ਸ਼ਰਮਾ ਜੀ ਨੂੰ ਬੋਲ ਲੈਣ ਦਿਓ।

**ਸ਼੍ਰੀ ਐਨ.ਕੇ.ਸ਼ਰਮਾ (ਡੇਰਾ ਬੱਸੀ):** ਸਪੀਕਰ ਸਾਹਿਬ, ਇਹ ਜਿਹੜਾ ਬਿੱਲ ਪੇਸ਼ ਕੀਤਾ ਗਿਆ ਹੈ, ਜੇਕਰ ਇਹ ਬਿੱਲ ਗਰੀਬ ਛੋਟੇ ਕਿਸਾਨਾਂ ਦੀ ਮਦਦ ਵਾਸਤੇ ਹੈ ਫਿਰ ਤਾਂ ਬਹੁਤ ਵਧੀਆ ਬਿਲ ਹੈ।ਪਰ ਇਸ ਬਿੱਲ ਦੇ ਨਾਲ ਹੋ ਇਹ ਰਿਹਾ ਹੈ ਕਿ ਜਿਹੜਾ ਪੰਜਾਬ ਦੇ ਅੰਦਰ ਲੈਂਡ ਮਾਫੀਆ ਹੈ, ਉਹ ਪਹਿਲਾਂ ਜ਼ਮੀਨਾਂ ਤੇ ਕਬਜ਼ੇ ਕਰਦੇ ਹਨ ਬਾਅਦ ਵਿੱਚ ਜ਼ਮੀਨਾਂ ਦੀਆਂ ਰਜਿਸਟਰੀਆਂ ਸ਼ੁਰੂ ਕਰਵਾ ਲੈਂਦੇ ਹਨ। ਮੈਂ ਇੱਕ ਛੋਟੀ ਜਿਹੀ ਉਦਾਰਣ ਦਿੰਦਾ ਹਾਂ। ਬਿੱਲ ਅੱਜ ਆਇਆ, ਜ਼ੀਰਕਪੁਰ ਵਿੱਚ ਬਿਲਕੁਲ ਨੈਸ਼ਨਲ ਹਾਈਵੇਅ ਦੇ ਨਾਲ ਪੰਜ ਏਕੜ ਜ਼ਮੀਨ ਜਿਸ ਦੀ ਇੱਥੇ 50 ਕਰੋੜ ਰੁਪਿਆ ਜ਼ਮੀਨ ਦੀ ਕੀਮਤ ਹੈ, ਭੌਂ ਮਾਫੀਏ ਨੇ ਉਸ ਤੇ

ਦਰਖਤ ਕੱਟ ਕੇ ਕਬਜ਼ਾ ਵੀ ਕਰ ਲਿਆ ਅਤੇ ਇਸ ਬਿੱਲ ਦੀ ਆੜ ਵਿੱਚ ਉਨ੍ਹਾਂ ਨੇ ਆਪਣੀ ਰਜਿਸਟਰੀ ਵੀ ਕਰਵਾ ਲੈਣੀ ਹੈ। ਕਿਉਂਕਿ ਐਕਟ ਦਾ ਇੱਥੋਂ ਪਹਿਲਾਂ ਹੀ ਪਤਾ ਲੱਗ ਚੁੱਕਿਆ ਹੈ। ਇਸ ਤੋਂ ਇਲਾਵਾ 5 ਏਕੜ ਇੱਕ ਹੋਰ ਜ਼ਮੀਨ  ਜਿਹੜਾ ਮੈਂ ਪੂਰਾ ਰਿਕਾਰਡ ਰੈਜ਼ੋਲਿਊਸ਼ਨ ਪਾ ਕੇ ਮਾਨਯੋਗ ਮੰਤਰੀ ਜੀ ਕੋਲ ਭੇਜਿਆ ਸੀ। ਉਸ ਤੇ ਵੀ ਕੋਈ ਕਾਰਵਾਈ ਨਹੀਂ ਹੋਈ। ਇਸ ਬਿਲ ਦੇ ਤਹਿਤ ਉਸ ਤਰ੍ਹਾਂ ਦੀਆਂ ਜ਼ਮੀਨਾਂ ਦੀਆਂ ਵੀ ਰਜਿਸਟਰੀਆਂ ਹੋ ਜਾਣੀਆਂ ਹਨ। ਸਾਡੇ ਇੱਕ ਮੰਤਰੀ ਜੀ ਨੇ ਬਲੌਂਗੀ ਵਿੱਚ 11 ਏਕੜ ਜ਼ਮੀਨ ਜਿਸ ਦੀ ਕੀਮਤ ਘੱਟ ਤੋਂ ਘੱਟ 150 ਕਰੋੜ ਰੁਪਿਆ ਹੈ, 31 ਸਾਲ ਵਾਸਤੇ ਲੀਜ਼ ਤੇ ਲੈ ਲਈ ਕਿ ਉਥੇ ਮੈਰਿਜ ਪੈਲੇਸ ਬਣਾਵਾਂਗੇ ਜਾਂ ਗਊਸ਼ਾਲਾ ਬਣਾਵਾਂਗੇ। ਕੱਲ ਹੀ ਹਾਈ ਕੋਰਟ ਵਿੱਚ ਸਟੇਅ ਹੋਈ ਹੈ। ਉਸੇ ਮੰਤਰੀ ਜੀ ਨੇ ਨੈਸ਼ਨਲ ਏਅਰਪੋਰਟ ਰੋਡ ਤੇ ਇੱਕ ਸਸਤੀ ਜ਼ਮੀਨ 10-20 ਲੱਖ ਰੁਪਿਆ ਪ੍ਰਤੀ ਏਕੜ ਤੇ ਲੈ ਕੇ ਤਬਾਦਲਾ ਕਰਵਾ ਲਿਆ। ਸੋ, ਇਸ ਐਕਟ ਨਾਲ ਮੈਂ ਸਮਝਦਾ ਹਾਂ ਕਿ ਕਿਸੇ ਜ਼ਿੰਮੀਂਦਾਰ ਨੂੰ ਫਾਇਦਾ ਤਾਂ ਨਹੀਂ ਹੋਣਾ ਪਰ ਜਿਹੜਾ ਲੈਂਡ ਮਾਫੀਆ ਜਿਸ ਨੇ ਐਕਟ ਆਉਣ ਤੋਂ ਪਹਿਲਾਂ ਹੀ ਕਾਰਵਾਈ ਸ਼ੁਰੂ ਕਰ ਦਿੱਤੀ ਹੈ। 4 ਜ਼ਮੀਨਾਂ ਤਾਂ ਮੈਂ ਹੀ 5-7 ਸੋ ਕਰੋੜ ਰੁਪਿਆ ਦੀ ਦਿਖਾ ਦਿੰਦਾ ਹਾਂ, ਉਨ੍ਹਾਂ ਨੂੰ ਹੀ ਫਾਇਦਾ ਹੋਣਾ ਹੈ। ਸਪੀਕਰ ਸਾਹਿਬ, ਇਸ ਬਿਲ ਤੇ ਇਹ ਕੰਡੀਸ਼ਨ ਲਾਈ ਜਾਵੇ ਕਿ ਅਰਬਨ ਜ਼ਮੀਨਾਂ ਇਸ ਐਕਟ ਥੱਲੇ ਬਿਲਕੁਲ ਨਹੀਂ ਆਉਣੀਆਂ ਚਾਹੀਦੀਆਂ।ਮੈਂ ਸਮਝਦਾ ਹਾਂ ਕਿ ਜਿਹੜੀ ਅਰਬਨ ਜ਼ਮੀਨਾਂ ਹਨ ਜਿਨ੍ਹਾਂ ਤੇ ਸਾਡੇ ਮਨਿਸਟਰ ਸਾਹਿਬਾਨ ਦੀਆਂ ਅੱਖਾਂ ਹਨ। ਮੇਰੇ ਕੋਲ ਸਬੂਤ ਹੈ, ਪਰੂਫ ਹੈ, ਹਾਈ ਕੋਰਟ ਨੇ ਸਟੇਅ ਦੇ ਦਿੱਤੀ ਹੈ। ਮਨਿਸਟਰ ਸਾਹਿਬ, ਸਿੱਧੂ ਸਾਹਿਬ ਬੈਠੇ ਹਨ, 2 ਜ਼ਮੀਨਾਂ ਤਾਂ ਹੁਣੇ ਇਨ੍ਹਾਂ ਨੇ ਆਪਣੇ ਨਾਮ ਤੇ ਕਰਵਾਈਆਂ, ਮੇਰੇ ਸਾਹਮਣੇ ਬੈਠੇ ਹਨ, ਮੈਂ ਦੱਸ ਰਿਹਾ ਹਾਂ, ਇੱਕ ਬਲੌਂਗੀ ਦੀ 11 ਏਕੜ ਜ਼ਮੀਨ ਹੈ, ਇੱਕ ਐਰੋਸਿਟੀ ਵਿੱਚ ਟੰਗੋਰੀ ਵਿੱਚ ਜ਼ਮੀਨ ਪਿੱਛੇ ਜਿਹੇ 20-25 ਲੱਖ ਰੁਪਏ ਨੂੰ ਖਰੀਦ ਕੇ ਜਿਹੜੀ ਕਿ 10 ਕਰੋੜ ਰੁਪਏ ਦੀ ਸੀ, ਉਸ ਤੇ ਤਬਾਦਲਾ ਕਰਕੇ ਕਬਜ਼ਾ ਕਰ ਲਿਆ। ਇਹ ਜ਼ਮੀਨਾਂ ਤੇ ਕਬਜ਼ਾ ਕਰਨ ਵਾਸਤੇ ਐਕਟ ਆ ਰਿਹਾ ਹੈ ਨਾ ਕਿ ਕਿਸੇ ਜ਼ਿੰਮੀਂਦਾਰ ਨੂੰ ਫਾਇਦਾ ਪਹੁੰਚਾਉਣ ਵਾਸਤੇ ਆ ਰਿਹਾ ਹੈ। ਮੇਰੀ ਬੇਨਤੀ ਹੈ ਕਿ ਇਸ ਤੇ ਬਾਰ ਲਾਇਆ ਜਾਵੇ। ਜਿਹੜੀ ਅਰਬਨ ਜ਼ਮੀਨ ਹੈ ਮਿਉਂਸੀਪਲ ਕਾਂਊਂਸਲ ਦੀ ਪ੍ਰਾਪਰਟੀ ਉਸ ਨੂੰ ਧੱਕੇ ਨਾਲ ਕਬਜ਼ਾ ਕਰਕੇ ਕੋਈ ਆਪਣੇ ਨਾਮ ਨਾ ਲਗਾ ਸਕੇ। ਪਰ ਹੋਣਾ ਇਹੀ ਹੈ।

**ਸਰਦਾਰ ਕੁਲਜੀਤ ਸਿੰਘ ਨਾਗਰਾ:** ਸਪੀਕਰ ਸਾਹਿਬ, ਇੱਕ ਮਿੰਟ ਜੀ।

**ਮਾਨਯੋਗ ਸਪੀਕਰ:** ਨਾਗਰਾ ਜੀ ਬੋਲਣਾ ਤਾਂ ਹੈ ਜੇ ਪੁਆਇੰਟ ਆਫ ਆਰਡਰ ਹੈ।

**ਸਰਦਾਰ ਕੁਲਜੀਤ ਸਿੰਘ ਨਾਗਰਾ (ਫਤਿਹਗੜ੍ਹ ਸਾਹਿਬ) :** ਸਪੀਕਰ ਸਾਹਿਬ, ਬਹੁਤ ਬਹੁਤ ਧੰਨਵਾਦ। ਮੇਰਾ ਪੁਆਇੰਟ ਆਫ ਆਰਡਰ ਇਹ ਹੈ, ਬੜੀ ਵਧੀਆ ਗੱਲ ਸਾਡੇ ਸਤਿਕਾਰਯੋਗ ਮੈਂਬਰ ਸਾਹਿਬ ਨੇ ਕਹੀ ਹੈ। ਮੇਰੀ ਬੇਨਤੀ ਹੈ ਕਿ ਮੈਂ ਪਿਛਲੇ ਸੈਸ਼ਨ ਵਿੱਚ ਵੀ ਇੱਕ ਹੱਥ ਜੋੜ ਕੇ ਤੁਹਾਨੂੰ ਬੇਨਤੀ ਕੀਤੀ ਸੀ ਪਰ ਤੁਸੀਂ ਉਹ ਰਿਜੈਕਟ ਕਰ ਦਿੱਤੀ ਸੀ ਕਿ ਜਿੰਨੇ ਵੀ ਲੈਂਡ ਮਾਫੀਆ ਨੇ ਪਿਛਲੇ 20 ਸਾਲਾਂ ਦੇ ਵਿੱਚ ਜਿੱਥੇ ਜਿੱਥੇ ਵੀ

ਜ਼ਮੀਨਾਂ ਤੇ ਕਬਜ਼ੇ ਕੀਤੇ ਹਨ ਅਤੇ ਸਾਡੀਆਂ ਸਾਰਿਆਂ ਦੀਆਂ ਪ੍ਰਾਪਰਟੀਆਂ 20-25 ਸਾਲ ਪਹਿਲਾਂ ਦੀਆਂ ਤੇ ਹੁਣ ਦੀਆਂ ਕਿ ਅਸੀਂ ਕਿੱਥੋਂ ਤੱਕ ਹੋਰ ਨਵੀਂਆਂ ਪ੍ਰਾਪਰਟੀਆਂ ਤੱਕ ਪਹੁੰਚ ਗਏ ਹਾਂ। ਅਸੀਂ ਕਿੰਨੇ ਕੁ ਮਾਲਦਾਰ ਹੋ ਗਏ ਹਾਂ। ਇਹ ਸਾਰੀ ਇੰਨਕੁਆਰੀ ਹਾਊਸ ਇੱਕ ਕਮੇਟੀ ਬਣਾ ਕੇ ਕਰਵਾਵੇ।

**ਸ਼੍ਰੀ ਪਵਨ ਕੁਮਾਰ ਟੀਨੂੰ (ਆਦਮਪੁਰ):** ਸਪੀਕਰ ਸਾਹਿਬ, ਇਹ ਬਹੁਤ ਵਧੀਆ ਗੱਲ ਹੈ। ਇਹ ਬਿਲਕੁਲ ਠੀਕ ਕਹਿ ਰਹੇ ਹਨ।

**ਮਾਨਯੋਗ ਸਪੀਕਰ: ਟੀਨੂੰ** ਜੀ ਬੈਠ ਜਾਓ, ਇਹ ਹਾਊਸ ਦਾ ਕੰਮ ਨਹੀਂ ਹੈ।ਇਹ ਹਾਊਸ ਦਾ ਕੰਮ ਨਹੀਂ ਹੈ। ਹਾਂ ਜੀ, ਸਰਦਾਰ ਸੁਖਪਾਲ ਸਿੰਘ ਖਹਿਰਾ।

**ਸਰਦਾਰ ਸੁਖਪਾਲ ਸਿੰਘ ਖਹਿਰਾ:** ਸਪੀਕਰ ਸਾਹਿਬ, ਇਹ ਫਰਜ਼ੀ ਇਨਕਲਾਬੀਆ ਨੇ ਥੋੜਾ ਖੱਲਲ ਜਿਹਾ ਹਾਊਸ ਵਿੱਚ ਪਾ ਦਿੱਤਾ ਹੈ। ਸਦਨ ਵਿੱਚ ਬੜੇ ਇੰਪਾਰਟੈਂਟ ਬਿਲ ਧੜਾ ਧੜ ਪਾਸ ਹੋ ਗਏ ਇਨ੍ਹਾਂ ਦੀ ** ** ਕਰਕੇ। ਇਨ੍ਹਾਂ ਨੂੰ ਮੁਆਫੀ ਮੰਗ ਲੈਣੀ ਚਾਹੀਦੀ ਸੀ। ਜਦੋਂ ਕੇਜਰੀਵਾਲ ਨੇ ਮੰਗ ਲਈ ਤਾਂ ਇਨ੍ਹਾਂ ਦਾ ਕੀ ਜਾਂਦਾ ਸੀ ਜਦੋਂ ਕਿ ਇਹ ਸਾਰੇ ਉਸ ਤੋਂ ਛੋਟੇ ਹਨ। ਐਵੇਂ ਹੀ ਵਕਾਰ ਦਾ ਸਵਾਲ ਬਣਾ ਕੇ ਬਹਿ ਗਏ। ਇਹ ਸਾਰੇ 7 ਬਿੱਲ ਹਨ।

**ਸਰਦਾਰ ਸੁਖਪਾਲ ਸਿੰਘ ਖਹਿਰਾ (ਜਾਰੀ)**

ਐਵੇਂ ਹੀ ਇਹ ਵੱਕਾਰ ਦਾ ਸਵਾਲ ਬਣਾ ਕੇ ਬਹਿ ਗਏ। ਇਹ ਸਾਰੇ 7 ਬਿੱਲ ਹਨ। ਮੈਂ ਥੋੜ੍ਹੀ ਜਿਹੀ ਲੈਂਡ ਮਾਫੀਆ ਦੀ ਗੱਲ ਕਰਨੀ ਹੈ, ਮੈਨੂੰ ਇਜਾਜ਼ਤ ਦੇ ਦਿਉਗੇ ਜੀ?

**ਮਾਨਯੋਗ ਸਪੀਕਰ** : ਕਰੋ ਜੀ।

**ਸਰਦਾਰ ਸੁਖਪਾਲ ਸਿੰਘ ਖਹਿਰਾ** : ਮੇਰੀ ਬੇਨਤੀ ਹੈ ਕਿ ਪਹਿਲਾਂ ਤਾਂ ਇਨ੍ਹਾਂ 7 ਬਿੱਲਾਂ ਦੀ ਕੋਈ ਕਾਪੀ ਸਾਡੇ ਟੇਬਲ ਤੇ ਨਹੀਂ ਆਈ। ਕੋਈ ਅਮੈਂਡਮੈਂਟ ਕੀਤੀਆਂ ਸਨ। ਇਸ ਵੇਲੇ ਮੇਰੇ ਕੋਲ ਇਹ ਤਿੰਨ ਕਾਗਜ਼ ਹਨ। ਸਿਰਫ ਲੈਜਿਸਲੇਟਿਵ ਬਿਜਨਸ ਦਾ ਕਾਗਜ਼ ਹੈ।

**ਮਾਨਯੋਗ ਸਪੀਕਰ** : 4 ਦਿਨ ਪਹਿਲਾਂ ਦੇ ਚਲੇ ਗਏ ਹਨ।

**ਸਰਦਾਰ ਸੁਖਪਾਲ ਸਿੰਘ ਖਹਿਰਾ**: 4 ਦਿਨ ਪਹਿਲਾਂ ਕੋਈ ਨਹੀਂ ਆਏ ਜੀ।ਇੱਥੇ ਰੱਖ ਦਿੰਦੇ ਹਾਂ ਅਤੇ ਗਵਾਚ ਜਾਂਦੀਆਂ ਹਨ, ਇਸ ਦਾ ਕੋਈ ਫਾਇਦਾ ਨਹੀਂ।

**ਮਾਨਯੋਗ ਸਪੀਕਰ** : ਨਹੀਂ ਜੀ। ਮੈਂ ਦੱਸਦਾ ਹਾਂ।ਇੱਕ ਮਿੰਟ ਬਹਿ ਜਾਉ। ਕਿਤੇ ਕਾਮਿਊਨੀਕੇਸ਼ਨ ਗੈਪ ਰਹਿ ਗਿਆ ਹੈ। ਅਸੀਂ ਈ-ਮੇਲ ਰਾਹੀਂ ਤੁਹਾਡੀ ਈਮੇਲ ਤੇ ਭੇਜੀਆਂ ਹਨ। ਤੁਸੀਂ ਪਲੀਜ਼ ਚੈੱਕ ਕਰ ਲੈਣਾ, ਚਾਰ ਦਿਨ ਪਹਿਲਾਂ ਭੇਜੀਆਂ ਹਨ।

**ਸਰਦਾਰ ਸੁਖਪਾਲ ਸਿੰਘ ਖਹਿਰਾ** : ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਲੈਂਡ ਮਾਫੀਆ ਕੁਨੈਕਟਿਡ ਗੱਲ ਹੈ। ਵਿਜੀਲੈਂਸ ਕਮਿਸ਼ਨ ਦੇ ਸਬੰਧ ਵਿੱਚ ਕਰਨੀ ਹੈ ਅਤੇ ਇਸ ਤੇ ਵੀ ਢੁੱਕਦੀ ਹੈ। ਵਿਜੀਲੈਂਸ ਕਮਿਸ਼ਨ

